

ੴ ਸਤਿਗੁਰ ਪ੍ਰਸਾਦਿ ॥



# ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ

ਗਿ: ਮਾਨ ਸਿੰਘ ਝੌਰ ਦੇ

ਚੋਣਵੇਂ ਲੇਖ





ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

**'Bandgi Binnaan Koee Sukh Praapat Naheen'**

*Selected Lectures of*

Giani Maan Singh Jhaur

ISBN : 81-7601-526-1

**ਪਹਿਲੀ ਐਡੀਸ਼ਨ 2002**

**ਦੂਜੀ ਐਡੀਸ਼ਨ ਜਨਵਰੀ 2004**

ਮੁੱਲ : 60-00





**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ : (0183) 542346, 547974, 557973

ਫੈਕਸ : (0183) 542346

Email : csjs@jla.vsnl.net.in

Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ ਅੰਮ੍ਰਿਤਸਰ । ਫ਼ੋਨ : 705003, 395774

# ਤਤਕਰਾ

# ਗਿ: ਮਾਨ ਸਿੰਘ ਜੀ ਝੌਰ ਦੇ ਚੌਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ਼ ਹੋਣ ?

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ ਲੇਖਕ ਤੇ ਕਵੀ ਜਨ, ਸਟੀਕ ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਜੀ ਝੌਰ ਗੁਰੂ ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤੀ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ, ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਨਾਮ ਰਸ ਦੀ ਖੁਮਾਰੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ' ਵਿਚ ਉਨ੍ਹਾਂ

ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ ਅੱਠ ਲੈਕਚਰ—***ਬੰਦਗੀ ਬਿਨਾਂ ਕੋਈ ਸੁਖ ਪ੍ਰਾਪਤ ਨਹੀਂ, ਗੁਰੂ ਕੀ ਸਿੱਖੀ ਕਦੋਂ ਕੋਲ ਆਉਂਦੀ ਹੈ, ਕਲਯੁਗ ਵਿਚ ਕਿਹੜੀ ਬੇੜੀ ਹੈ, ਸਵਰਗ, ਧੰਨ ਤੇਰੀ ਸਿੱਖੀ ਜਾਂ ਬਾਬਾ ਖੁਦਾ ਸਿੰਘ ਨੇ ਹਰੀਜਨਾਂ ਦੀ ਲੜਕੀ ਦੀ ਜਾਨ ਕਿਵੇਂ ਬਚਾਈ, ਕਮਲਾ ਦੀ ਤੜਪ, ਰੱਬ ਦੇ ਦਰਸ਼ਨ ਹੋ ਸਕਦੇ ਨੇ, ਸ਼ਰਧਾ ਦੀ ਝੋਲੀ ਦਰਜ ਹਨ***, ਤਾਂ ਜੋ ਪ੍ਰੇਮੀ ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

*—ਗਿਆਨੀ ਹਰਦੀਪ ਸਿੰਘ*
ਨੰਦੇੜ

# ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ

*"ਮੀਠੀ ਆਗਿਆ ਪਿਰ ਕੀ ਲਾਗੀ॥*
*ਮੀਠੀ ਆਗਿਆ ਪਿਰ ਕੀ ਲਾਗੀ॥"*

(ਪੰਨਾ ੩੯੪)

*ਗੁਰ ਕੀ ਟਹਲ ਗੁਰ ਕੀ ਸੇਵਾ*
*ਗੁਰ ਕੀ ਆਗਿਆ ਭਾਣੀ॥*
*ਕਹੁ ਨਾਨਕ ਜਿਨਿ ਜਮ ਤੇ ਕਾਢੇ*
*ਤਿਸੁ ਗੁਰ ਕੈ ਕੁਰਬਾਣੀ॥*

(ਪੰਨਾ ੬੭੧)

ਇਹਨਾਂ ਤੁਕਾਂ ਦੇ ਅਰਥ ਨੇ ਕਿ ਜਿਸ ਨੂੰ ਆਪਣੇ ਪਤੀ ਦੀ ਆਗਿਆ ਮਿੱਠੀ ਲੱਗ ਗਈ, ਪਿਆਰੀ ਲੱਗ ਗਈ, ਸੋਹਣੀ ਲੱਗ ਗਈ, ਉਹਦਾ ਬੇੜਾ ਫਿਰ ਸੰਸਾਰ ਵਿਚੋਂ ਪਾਰ ਹੋ ਗਿਆ। ਇਸੇ ਤਰ੍ਹਾਂ ਸਾਰੀਆਂ ਸੰਗਤਾਂ ਇਕੱਠੀਆਂ ਹੋ ਕੇ 'ਹਰਿਮੰਦਰ ਸਾਹਿਬ' ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਨੂੰ ਆਈਆਂ, ਪਰ ਸਾਰੀਆਂ ਸੰਗਤਾਂ ਰੁਕੀਆਂ 'ਪਿੱਪਲੀ ਸਾਹਿਬ ਗੁਰਦੁਆਰੇ' ਅਤੇ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਪਤਾ ਲੱਗਾ ਕਿ ਸੰਗਤਾਂ ਦਰਸ਼ਨ ਕਰਨ ਆਈਆਂ ਹਨ, ਪਰ ਜਿਥੇ ਉਹ ਰੁਕੇ ਹੋਏ ਹਨ ਉਥੇ ਲੰਗਰ ਨਹੀਂ, ਤਾਂ ਉਹਨਾਂ ਜਲਦੀ ਨਾਲ ਆਪਣੇ ਘਰ ਸੰਦੇਸ਼ਾ ਪਹੁੰਚਾਇਆ। ਉਹਨਾਂ ਦਾ ਸੰਦੇਸ਼ਾ ਮਿਲਦਿਆਂ ਹੀ ਮਾਤਾ ਗੰਗਾ ਦਰਬਾਰ ਵਿਚ ਆ ਗਈ, ਪਤੀ ਗੁਰੂ ਨੂੰ ਨਮਸ਼ਕਾਰ ਕੀਤੀ। ਸਾਰੀ ਸੰਗਤ ਦੇ ਸਾਹਮਣੇ ਹੱਥ ਜੋੜ ਕੇ ਸਿਰ ਝੁਕਾਇਆ ਤੇ ਚਰਨਾਂ ਵਿਚ ਖਲੋ ਕੇ ਕਹਿਣ ਲੱਗੀ, "ਪਤੀ ਦੇਵ! ਮੇਰੇ ਭਾਗ ਸੁਹੇਲੇ, ਮੇਰੇ ਮਾਪਿਆਂ ਤੁਹਾਡੇ ਵਰਗਾ ਗੁਰੂ ਪਤੀ ਮੈਨੂੰ ਚੁਣ ਕੇ ਬਖਸ਼ਿਆ।" ਤੇ ਸਾਹਿਬ ਵੀ ਬੜੇ ਪ੍ਰਸੰਨ ਰਹਿੰਦੇ ਸਨ ਗੰਗਾ ਉੱਤੇ।

ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਵੀ ਖਾਲਸੇ ਦੀ ਬੜੀ ਤਾਰੀਫ ਕਰਦੇ ਹਨ, ਲੇਕਿਨ ਇਕ ਸ਼ਰਤ ਵੀ ਨਾਲ ਲਾ ਗਏ ਹਨ। ਗੁਰੂ ਜੀ ਕਹਿੰਦੇ ਹਨ:

***"ਆਤਮ ਰਸ ਜੇ ਜਾਣਿਆ,***
***ਸੋਈ ਖਾਲਸਾ ਦੇਵ॥"***

ਭਾਵ ਉਹ ਖਾਲਸਾ ਪ੍ਰਕਾਸ਼ ਰੂਪ ਹੈ, ਜਿਸ ਨੇ ਆਤਮਾ ਦੇ ਰਸ ਨੂੰ ਜਾਣ ਲਿਆ, ਜਿਸ ਨੇ ਵਾਹਿਗੁਰੂ ਦੇ ਰਸ ਨੂੰ ਜਾਣ ਲਿਆ ਤੇ ਜਿਸ ਦੀ ਲਿਵ ਵਾਹਿਗੁਰੂ ਨਾਲ ਜੁੜ ਗਈ, 'ਉਹ ਪ੍ਰਕਾਸ਼ ਰੂਪ ਖਾਲਸਾ ਹੈ।' ਗੁਰੂ ਗ੍ਰੰਥ ਸਾਹਿਬ ਵਿਚ 'ਗੁਰੂ ਗੋਬਿੰਦ ਸਿੰਘ' ਨੇ ਫੈਸਲਾ ਕੀਤਾ ਕਿ ਮੇਰੇ ਵਿਚ, ਰੱਬ ਵਿਚ ਤੇ ਉਸ ਖਾਲਸੇ ਵਿਚ ਖਸਖਸ ਦੇ ਦਾਣੇ ਜਿੰਨਾ ਵੀ ਭੇਦ ਨਹੀਂ ਅਤੇ ਰਾਜ ਵੀ ਉਹੀ ਕਰ ਸਕਦਾ ਹੈ, ਜਿਨ੍ਹਾਂ ਆਤਮਾ ਦਾ ਰਸ ਮਾਣ ਲਿਆ। ਰਾਜ ਉਹ ਕਰਨਗੇ ਜਿਨ੍ਹਾਂ ਨੂੰ ਆਤਮਿਕ ਰਸ ਮਿਲਿਆ। ਰਾਜ ਉਹ ਕਰਨਗੇ, ਜਿਨ੍ਹਾਂ ਦੇ ਗਲਾਂ ਵਿਚ ਬੱਚਿਆਂ ਦੇ ਟੁਕੜਿਆਂ ਦੇ ਹਾਰ ਪਾਏ ਗਏ ਤੇ ਇਕ ਪਿਆਲਾ ਪਾਣੀ ਦਾ ਤੇ ਅੱਧੀ ਰੋਟੀ ਅੱਗੇ ਰੱਖ ਕੇ ਆਖਿਆ—"ਗੁਰੂ ਗੋਬਿੰਦ ਸਿੰਘ ਦੀਏ ਧੀਏ, ਜੇ ਅੰਮ੍ਰਿਤ ਉੱਤੇ ਮਾਨ ਈ ਤਾਂ ਫਿਰ ਜਿਹੜੇ ਬੱਚੇ ਨੂੰ ਗੋਦ ਵਿਚ ਪਾ ਕੇ ਲੋਰੀਆਂ ਦਿੰਦੀ ਸੀ ਨਾ, ਅੱਜ ਉਸ ਨੂੰ ਆਪਣੀ ਗਰਦਨ ਵਿਚ ਪਾ ਕੇ ਹੂਟੇ ਦੇਹ। ਪਿਆਲਾ ਪਾਣੀ ਦਾ ਪੀ ਤੇ ਅੱਧੀ ਰੋਟੀ ਖਾਹ ਤੇ ਸਵਾ ਮਣ ਦਾਣੇ ਪੀਹ, ਤਾਂਕਿ ਤੇਰੀ ਸਿੱਖੀ ਦਾ ਪਤਾ ਲੱਗ ਜਾਏ। ਫਿਰ ਉਹਨਾਂ ਕਲਗੀ ਵਾਲੇ ਦੀਆਂ ਬੱਚੀਆਂ ਨੇ ਇਹ ਕਰਮ ਕਰਕੇ ਵਿਖਾਇਆ। ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ :

***"ਮਿਲਿ ਸੰਤ ਆਏ ਪ੍ਰਭ ਧਿਆਏ***
***ਬਣੇ ਅਚਰਜ ਜਾਞੀਆਂ ॥"***

*(ਪੰਨਾ ੮੪੬)*

ਅਸਚਰਜ ਜਾਣੀ, ਰੱਬ ਦਾ ਸਿਮਰਨ ਕਰਨ ਵਾਲੇ ਜਾਣੀ!

ਦੂਜੇ ਪਾਸੇ ਗੰਗਾ ਭਰੇ ਦਰਬਾਰ ਵਿਚ ਚਲੀ ਗਈ ਤੇ 'ਗੁਰੂ ਅਰਜਨ ਦੇਵ ਜੀ' ਨੇ ਗੰਗਾ ਨੂੰ ਕਿਹਾ ਕਿ 'ਗੁਰੂ ਨਾਨਕ' ਦੀਆਂ ਸੰਗਤਾਂ ਆਈਆਂ ਨੇ ਦੂਰ ਦੇਸ਼ਾਂਤਰਾਂ ਦੇਸ਼ਾਂ ਦਾ ਸਫਰ ਕਰਕੇ ਅਤੇ ਉਹ ਸਬਰ ਕਰਦੀਆਂ-ਕਰਦੀਆਂ ਕਾਇਆ ਕਰਕੇ ਥੱਕ ਗਈਆਂ ਹਨ। ਗੰਗਾ, ਢਿੱਡੋਂ ਸੰਗਤਾਂ ਭੁੱਖੀਆਂ ਹਨ। ਅਸੀਂ ਤੇ ਹੁਣ ਗੁਰੂ ਦੀ ਗੱਲ ਪਸੰਦ ਨਹੀਂ ਕਰਦੇ। ਕਹਿੰਦੇ 'ਬੀਬੀ ਵੀਰੋ' ਦਾ ਹੋ ਗਿਆ ਵਿਆਹ ਤੇ ਬਿਧੀ ਚੰਦ ਦੀ ਸਰਕਰਦਗੀ ਹੇਠਾਂ ਬੀਬੀ ਵੀਰੋ ਨੂੰ ਅੰਮ੍ਰਿਤਸਰ ਤੋਂ ਡੋਲੇ ਪਾ ਕੇ ਝਬਾਲ ਭੇਜਿਆ ਗਿਆ ਅਤੇ ਭਾਈ ਰਾਮੂ ਜੀ ਵਿਦਾ ਹੋਣ ਲੱਗੇ। ਹਜ਼ੂਰ ਦੇ ਜਵਾਈ ਤੇ ਸਹੇਲੀਆਂ ਵੀ ਮਿਲ ਲਿਆ ਵੀਰੋ ਨੂੰ। ਜਿਸ ਵੇਲੇ ਅੰਤ ਵੇਲਾ ਆਇਆ ਤਾਂ ਹਰਿਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਅਗੇਰੇ ਹੋਏ ਵੀਰੋ ਨੂੰ ਕਹਿਣ ਲੱਗੇ, ਤੈਨੂੰ ਸਹੇਲੀਆਂ ਮਿਲੀਆਂ, ਤੈਨੂੰ ਚਾਚੀਆਂ, ਤਾਈਆਂ ਮਿਲੀਆਂ, ਤੈਨੂੰ ਨਗਰੀ ਦੀਆਂ ਔਰਤਾਂ ਮਿਲੀਆਂ, ਤੇਰਾ ਮੇਰਾ ਬਾਪ-

ਬੇਟੀ ਦਾ ਸਾਕ ਹੈ ਧੀਏ! ਅੱਜ ਤੂੰ ਚਲੇ ਚੱਲੀ ਹੈਂ, ਇਸ ਲਈ ਮੇਰੇ ਕੋਲੋਂ ਕੁਝ ਮੰਗ ਲੈ। ਕੁੜੀਆਂ ਦਾਜ ਮੰਗਦੀਆਂ ਹਨ ਮਾਪਿਆਂ ਕੋਲੋਂ, ਤੂੰ ਵੀ ਤੇ ਆਖਿਰ ਮਾਪਿਆਂ ਕੋਲੋਂ ਚੱਲੀ ਹੈਂ, ਕੁਝ ਮੰਗ। ਸ੍ਰੀਮਾਨ ਭਾਈ ਤਰਲੋਚਨ ਸਿੰਘ ਦਾ ਲੇਖ ਪੜ੍ਹੋ। ਉਹ ਕਹਿੰਦੇ ਵੀਰੋ ਦੇ ਨੇਤਰ ਭਰ ਗਏ ਤੇ ਕਹਿਣ ਲੱਗੀ :

***"ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ***
***ਸੁ ਕੂੜੁ ਅਹੰਕਾਰੁ ਕਚੁ ਪਾਜੋ ॥"***

*(ਪੰਨਾ ੭੯)*

ਜਿਹੜਾ ਮਨਮੁਖ ਦਾ ਦਾਜ ਹੈ ਨਾ ਕਿ ਇੰਨੇ ਗਹਿਣੇ, ਇੰਨੇ ਬਿਸਤਰੇ, ਇੰਨੇ ਪਲੰਘ, ਇੰਨੀਆਂ ਕੁਰਸੀਆਂ, ਇਸ ਦਾ ਹਿਸਾਬ ਲੈਣ ਲਈ ਕਰਜ਼ੇ ਵਾਲਿਆਂ ਨੇ ਭਲਕੇ ਹੀ ਆ ਜਾਣਾ ਹੈ ਤੇ ਪਤਾ ਚੱਲ ਜਾਣਾ ਹੈ ਕਿ ਵਿਆਹ ਕਿਸ ਤਰ੍ਹਾਂ ਹੋਇਆ ? ਪਿਤਾ ਜੀ ਨੇ ਫੇਰ ਪੁੱਛਿਆ, "ਵੀਰੋ ! ਤੈਨੂੰ ਕੀ ਚਾਹੀਦਾ ਹੈ ?" ਤੇ ਕਹਿਣ ਲੱਗੀ :

***"ਹਰਿ ਕਪੜੋ ਹਰਿ ਸੋਭਾ ਦੇਵਹੁ***

ਭਾਵ ਕਿ ਮੈਨੂੰ ਵਾਹਿਗੁਰੂ ਦੇ ਨਾਮ ਦਾ ਕੱਪੜਾ ਬਖਸ਼ੋ, ਮੈਨੂੰ ਵਾਹਿਗੁਰੂ ਦੇ ਨਾਮ ਦੀ ਸ਼ੋਭਾ ਬਖਸ਼ੋ! ਤਾਂ ਕਿ :



***ਜਿਤੁ ਸਵਰੈ ਮੇਰਾ ਕਾਜੋ ॥"***

*(ਪੰਨਾ ੭੯)*

ਸਾਹਿਬਾਂ ਨੇ ਵਰ ਦਿੱਤੇ, "ਵੀਰੋ! ਤੂੰ ਪੁੱਤਰਾਂ ਦੀ ਛਾਵੇਂ ਬੈਠੇਂਗੀ, ਤੇਰੇ ਪੁੱਤਰ ਪੰਥ ਵਿਚ ਨਾਮ ਖੱਟਣਗੇ ਅਤੇ ਤੇਰੇ ਪੁੱਤਰਾਂ 'ਤੇ 'ਗੁਰੂ ਨਾਨਕ' ਦੀ ਰਹਿਮਤ ਵੀ ਹੋਵੇਗੀ।" ਪ੍ਰਾਹੁਣੇ ਤੁਰ ਗਏ ਤੇ ਸਾਹਿਬ ਡੇਰੇ ਆ ਗਏ। ਉਚਾਰਣ ਕਰਨ ਵਾਲੇ ਭਾਈ ਸੋਹਣ ਸਿੰਘ ਜੀ ਨੇ ਲਿਖਣ ਵਾਲੇ, ਭਾਈ 'ਮਨੀ ਸਿੰਘ' ਜੀ ਨੇ, ਪੜ੍ਹ ਕੇ ਸੁਣਾਉਣ ਵਾਲਾ ਮੈਂ ਹਾਂ। ਪ੍ਰਾਹੁਣੇ ਤੋਰ ਕੇ ਡੇਰੇ ਆਏ ਤੇ ਸਿੱਖਾਂ ਨੇ ਪ੍ਰਾਰਥਨਾ ਕੀਤੀ, ਕਿ ਸ਼ੰਕਾ ਦੂਰ ਕਰੋ। ਫਿਰ ਹਰਿਗੋਬਿੰਦ ਸਾਹਿਬ ਜੀ ਨੇ ਪੁੱਛਿਆ, ਕਿਹੜੀ ? ਤੇ ਕਹਿਣ ਲੱਗੇ, ਹੇ ਕਰਤਾਰ ਦੇ ਰੂਪ ਜੀ! ਅੰਮ੍ਰਿਤਸਰ ਗੁਰੂ ਕੀ ਨਗਰੀ ਛੱਡ ਕੇ ਆਪਣੀ ਧੀ ਦਾ ਵਿਆਹ ਝਬਾਲ ਕਿਉਂ ਕੀਤਾ ? ਤੇ ਸੋਹਣ ਸਿੰਘ ਜੀ ਕਹਿੰਦੇ ਹਨ :

***ਸਿੱਖਣ ਕੀ ਬਿਨਤੀ ਸੁਣੀ,***
***ਗਦ-ਗਦ ਹੋਏ ਤਤਕਾਲ।***

ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਸਿੱਖਾਂ ਦੀ ਬੇਨਤੀ ਸੁਣ ਕੇ ਖੁਸ਼ ਹੋ ਗਏ ਤੇ ਮਸਤੀ ਵਿਚ ਆ ਕੇ ਸਾਰਾ ਹਾਲ ਦੱਸਣ ਲੱਗੇ, ਕਹਿਣ ਲੱਗੇ :

*"ਸੁਣਹੋ ਸੰਗਤ ਮਨ ਚਿੱਤ ਲਾਈ।*
*ਸਾਚ ਕਹੌਂ ਮਮ ਬਾਤ ਅਲਾਹੀ।*

ਗੁਰੂ ਹਰਿਗੋਬਿੰਦ ਸਾਹਿਬ ਜੀ ਕਹਿੰਦੇ ਹਨ ਸਿੱਖੋ! ਮਨ ਲਗਾ ਕੇ ਗੱਲ ਸੁਣਿਓ! ਗੁਰੂ ਜੀ ਕਹਿੰਦੇ ਹਨ :

*"ਸਿੱਖ ਸਮਾਨ ਅਵਰ ਨਹੀਂ ਨਾਤਾ।*
*ਸਿੱਖਨ ਤਰ ਤੇ ਸਵਰੇ ਬਾਤਾ।"*

ਗੁਰੂ ਜੀ ਕਹਿੰਦੇ ਜਿਹੋ ਜਿਹਾ ਸਾਕ ਮੇਰਾ ਸਿੱਖ ਨਾਲ ਹੈ, ਇਹੋ ਜਿਹਾ ਹੋਰ ਕਿਸੇ ਨਾਲ ਨਹੀਂ ਹੈ। ਕਿਉਂਕਿ ਮੇਰੇ ਸਾਰੇ ਕੰਮ ਸਿੱਖਾਂ ਦੇ ਹੱਥੋਂ ਪੂਰੇ ਹੋਣੇ ਹਨ।

*"ਸਿੱਖ ਤ੍ਰਿਪਤ ਤੋ ਮੈਂ ਤ੍ਰਿਪਤਾਇਓ"*

ਭਾਵ ਜੇ ਸਿੱਖ ਰੱਜਿਆ ਹੋਇਆ ਤੇ ਸਮਝ ਲਵੋ ਗੁਰੂ ਹਰਿਗੋਬਿੰਦ ਸਾਹਿਬ ਰੱਜਿਆ ਹੋਇਆ ਹੈ।

*"ਸਿੱਖ ਤ੍ਰਿਪਤ ਤੋ ਮੈਂ ਤ੍ਰਿਪਤਾਇਓ ।*
*ਸਿੱਖ ਮੋਹ ਮੇਰੇ ਰੂਪ ਸੁਹਾਇਓ ।*
*ਕਹਾਂ ਤੁੱਛ ਥੀ ਵੋਹ ਮਿਠਾਈ।*
*ਜੋ ਮੇਰੇ ਸਿਖਨ ਨ ਖਾਈ।"*



ਅਰਥਾਂਤ ਜਿਹੜੀ ਮਠਿਆਈ ਗੁਰੂ ਨਾਨਕ ਦੇ ਸਿੱਖਾਂ ਦੇ ਮੂੰਹ ਨਹੀਂ ਪਈ, ਮੈਂ ਉਸ ਨੂੰ ਸਰਾਪ ਦੇ ਕੇ ਘੋੜਿਆਂ ਦੇ ਪੈਰਾਂ ਥੱਲੇ ਰੋਲ ਦਿੱਤਾ, ਤੇ ਬਰਬਾਦ ਕਰ ਦਿੱਤਾ ਉਸ ਮਠਿਆਈ ਨੂੰ, ਜਿਹੜੀ ਗੁਰੂ ਨਾਨਕ ਦੇ ਸਿੱਖਾਂ ਦੇ ਕੰਮ ਨਾ ਆਈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੌਸ਼ਨੀ ਵਿਚ ਲਿਖਿਆ ਗਿਆ ਹੈ ਇਹ ਬਚਨ :

*"ਮਾਤਾ ਪ੍ਰੀਤਿ ਕਰੇ ਪੁਤੁ ਖਾਇ॥*
*ਮਾਤਾ ਪ੍ਰੀਤਿ ਕਰੇ ਪੁਤੁ ਖਾਇ॥......*
*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥"*

*(ਪੰਨਾ ੧੬੪)*

ਜਿਵੇਂ ਕੋਈ ਪੁੱਤ ਦੇ ਮੂੰਹ ਵਿਚ ਪਾ ਦੇਵੇ ਕੋਈ ਚੀਜ਼ ਓਪਰਾ ਇਨਸਾਨ ਤੇ ਮਾਂ ਗੁੱਸੇ ਨਾਲ ਵੇਖਦੀ ਹੀ ਨਹੀਂ, ਬਲਕਿ ਉਸ ਨੂੰ ਚਾਅ ਚੜ੍ਹ ਜਾਂਦਾ ਹੈ ਕਿ ਕੋਈ ਹੋਰ ਵੀ ਹੈ। ਇਸੇ ਤਰ੍ਹਾਂ ਜਦੋਂ ਸਿੱਖ ਦੇ ਮੂੰਹ ਵਿਚ ਕੋਈ ਚੀਜ਼ ਪੈ ਜਾਏ ਤਾਂ ਧੰਨ ਗੁਰੂ ਰਾਮਦਾਸ ਤੈਨੂੰ ਚਾਅ ਚੜ੍ਹ ਜਾਂਦਾ ਹੈ। ਗਰੀਬ ਨਿਵਾਜ਼! ਸਤਿਗੁਰੂ ਪਾਤਸ਼ਾਹ ਕਹਿਣ ਲੱਗੇ, "ਗੰਗਾ! ਤੂੰ ਬੜੀ ਬਹਾਦਰ ਹੈਂ, ਤੂੰ ਵਿਆਹ

ਤੋਂ ਪਹਿਲਾਂ ਵੀ ਬੜੀ ਬਹਾਦਰੀ ਕੀਤੀ ਸੀ, ਇਸ ਲਈ ਅੱਜ ਤੈਨੂੰ ਫਿਰ ਸੱਦਿਆ ਹੈ।" ਗੰਗਾ ਕਹਿਣ ਲੱਗੀ, ਮਹਾਰਾਜ ਹੁਕਮ ਕਰੋ। ਗੁਰੂ ਜੀ ਕਹਿਣ ਲੱਗੇ, ਸੰਗਤਾਂ ਆਈਆਂ ਹਨ ਤੇ ਗੰਗਾ ਜੀ ਨੇ ਕਿਹਾ, ਫਿਰ ਫੁਰਮਾਨ ਕੀ ਹੈ ? ਤੇ ਗਰੀਬ-ਨਿਵਾਜ਼ ਕਹਿਣ ਲੱਗੇ, ਗੰਗਾ, ਸੰਗਤਾਂ ਦੀ ਬਖਸ਼ੀ ਹੋਈ ਸਾਡੇ ਘਰ ਕਣਕ ਬੜੀ ਹੈ, ਉਸ ਨੂੰ ਘਰ ਜਾ ਕੇ ਪੀਸ ਤੇ ਤੇਰੇ ਹੱਥਾਂ ਦੇ ਪੀਸੇ ਹੋਏ ਆਟੇ ਦਾ ਕੜਾਹ ਪ੍ਰਸ਼ਾਦਿ ਬਣਾ ਕੇ ਪਿੱਪਲੀ ਸਾਹਿਬ ਲੈ ਕੇ ਜਾਵਾਂਗਾ ਤੇ ਅਰਦਾਸੀਏ ਨੂੰ ਆਖਾਂਗਾ ਅਰਦਾਸ ਕਰ ਅਤੇ ਗੰਗਾ ਜੇ ਅਰਦਾਸ ਹੋ ਗਈ, ਜੇ ਕੜਾਹ ਪ੍ਰਸ਼ਾਦਿ ਪ੍ਰਵਾਨ ਹੋ ਗਿਆ, ਤੇਰੀ ਘਾਲਣਾ ਥਾਇੰ ਪੈ ਗਈ ਤਾਂ ਫਿਰ ਗੰਗਾ ਤੈਨੂੰ ਤੇ ਮੈਨੂੰ ਸਿੱਖੀ ਮਿਲ ਜਾਏਗੀ। ਗੰਗਾ, ਫਿਰ ਤੇਰੀ ਤੇ ਮੇਰੀ ਸਿੱਖੀ ਤੋੜ ਚੜ੍ਹ ਜਾਏਗੀ। ਪਤੀ ਦਾ ਹੁਕਮ ਸੀ, ਇਸ ਲਈ ਸਾਰੇ ਕਾਰਜ ਕੀਤੇ ਗਏ। ਆਟਾ ਪੀਸਿਆ ਗਿਆ ਤੇ ਪੰਜ ਵੱਡੀਆਂ-ਵੱਡੀਆਂ ਪਰਾਤਾਂ ਕੜਾਹ-ਪ੍ਰਸ਼ਾਦਿ ਦੀਆਂ ਭਰੀਆਂ। ਚਾਰ ਪਰਾਤਾਂ ਸਿੱਖਾਂ ਨੂੰ ਚੁਕਾਈਆਂ ਤੇ ਸਭ ਤੋਂ ਵੱਡੀ ਪਰਾਤ ਹਜ਼ੂਰ ਨੇ ਆਪ ਆਪਣੇ ਸਿਰ 'ਤੇ ਚੁੱਕੀ ਅਤੇ ਸਾਹਿਬਾਂ ਕੋਲ ਕਾਲੀ ਕੰਬਲੀ ਹੁੰਦੀ ਸੀ, ਉਸ ਨਾਲ ਆਪਣਾ ਮੂੰਹ ਢੱਕ ਲਿਆ ਤਾਂਕਿ ਮੈਨੂੰ ਕੋਈ ਪਛਾਣ ਨਾ ਲਏ, ਕਿ ਇਹ ਅਰਜਨ ਸਾਹਿਬ ਹੈ ਅਤੇ ਮੇਰੇ ਕੋਲੋਂ ਪਰਾਤ ਨਾ ਖੋਹ ਲਏ। ਜੋੜਾ ਉਤਾਰ ਦਿੱਤਾ ਤੇ ਚਾਰ ਮੀਲ ਪੈਂਡਾ ਸਰਕਾਰੇ ਆਲਮ ਸਾਹਿਬ ਸੱਚੇ ਪਾਤਸ਼ਾਹ, ਦੀਨ ਦੁਨੀਆਂ ਦੇ ਮਾਲਿਕ ਤੁਰ ਕੇ ਆਏ ਤੇ ਪਿੱਪਲੀ ਸਾਹਿਬ ਪਹੁੰਚੇ, ਕੜਾਹ ਪ੍ਰਸ਼ਾਦਿ ਰੱਖਿਆ ਤੇ ਮੱਥਾ ਟੇਕਿਆ ਅਤੇ ਜਿਥੇ ਸੰਗਤਾਂ ਦੇ ਜੋੜੇ ਲੱਥੇ ਹੋਏ ਸੀ, ਉਥੇ ਆ ਕੇ ਬੈਠ ਗਏ ਤੇ ਹੱਥ ਜੋੜ ਕੇ ਆਖਿਆ, ਜਥੇਦਾਰ ਜੀ! ਮੈਂ ਨਾਨਕ ਦੀ ਗੱਦੀ ਦਾ ਦਾਸ ਹਾਂ, ਧੰਨ ਗੁਰੂ ਰਾਮਦਾਸ ਦੇ ਚਰਨਾਂ ਦੀ ਮੈਂ ਰੱਜ ਹਾਂ। ਉਹਨਾਂ ਦੀ ਧੂੜੀ ਹਾਂ ਤੇ ਮੈਂ ਨਿਮਾਣਾ ਦਾਸ ਕੜਾਹ ਪ੍ਰਸ਼ਾਦਿ ਲੈ ਕੇ ਆਇਆ ਹਾਂ। ਇਤਿਹਾਸ ਜ਼ਰਾ ਪੜ੍ਹਿਓ, ਤਰਲੋਚਨ ਸਿੰਘ ਜੀ ਕਹਿੰਦੇ ਨੇ, ਇਹ ਗੱਲ ਕਹੀ ਗੁਰੂ ਅਰਜਨ ਸਾਹਿਬ ਨੇ ਕਿ ਅਰਦਾਸੀਏ ਨੂੰ ਆਖੋ, ਕਿ ਅਰਦਾਸ ਕਰਨ ਲੱਗਿਆਂ ਇਹ ਅੱਖਰ ਜ਼ਰੂਰ ਵਰਤੇ ਕਿ ਕੜਾਹ ਪ੍ਰਸ਼ਾਦਿ ਲਿਆਉਣ ਵਾਲਿਆ ਤੇਰੀ ਸਿੱਖੀ ਤੋੜ ਚੜ੍ਹ ਜਾਏ। ਅਰਦਾਸ ਹੋ ਗਈ, ਕੜਾਹ ਪ੍ਰਸ਼ਾਦਿ ਵਰਤਣਾ ਸ਼ੁਰੂ ਹੋ ਗਿਆ ਤੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਿਰ ਤੋਂ ਕਾਲੀ ਕੰਬਲੀ ਲਾਹ ਕੇ ਲਾਗੇ ਰੱਖ ਦਿੱਤੀ ਤੇ ਆਪਣੇ ਸੱਜੇ ਹੱਥ ਨਾਲ ਆਪਣਾ ਦਾਹੜਾ ਪਕੜ ਲਿਆ ਤੇ ਖੱਬੇ ਹੱਥ ਨਾਲ ਇਕ ਸਿੱਖ ਦੀ ਜੁੱਤੀ ਫੜ ਕੇ ਆਪਣੇ ਦਾਹੜੇ ਨੂੰ ਉਸ ਉੱਪਰ ਘਸਾਉਣ ਲੱਗ ਪਏ ਤੇ ਜ਼ਬਾਨ ਵਿਚੋਂ ਆਖਣ, ਅਰਜਨਾ! ਗੁਰੂ ਨਾਨਕ ਦੇ ਸਿੱਖਾਂ ਦੇ ਜੋੜੇ ਆਪਣੀ

ਦਾਹੜੀ ਨਾਲ ਝਾੜ। ਇਸ ਤਰ੍ਹਾਂ ਤੇਰੀ ਦਾਹੜੀ ਪਵਿੱਤਰ ਹੋ ਜਾਏਗੀ। ਅਰਜਨਾ ! ਤੇਰੀ ਦਾਹੜੀ ਨੂੰ ਚਾਰ ਚੰਨ ਲੱਗ ਜਾਣਗੇ। ਅਰਜਨਾ ! ਤੇਰੀ ਦਾਹੜੀ ਪਾਕੀਜ਼ਾ ਹੋ ਜਾਏਗੀ। ਗੁਰੂ ਕੇ ਸਿੱਖਾ ! ਇਹ ਨਾਵਲ ਨਹੀਂ, ਇਹ ਇਕ ਹਕੀਕਤ ਹੈ।

*ਪੀਓ ਤਾਂ ਪਾਣੀ ਆਣੀ ਮੀਰਾ*
*ਪੀਓ ਤਾ ਪਾਣੀ ਆਣੀ ।*

ਹੇ ਮੀਰਾਂ, ਹੇ ਬਾਦਸ਼ਾਹ, ਹੇ ਮੇਰੇ ਮਾਲਕ ਵਾਹਿਗੁਰੂ ! ਜੇ ਤੂੰ ਪਾਣੀ ਪੀਣਾ ਤੇ ਮੈਂ ਲਿਆਵਾਂ।

*"ਖਾਇ ਤ ਪੀਸਣ ਜਾਉ ॥"*

*(ਪੰਨਾ ੯੯੧)*

ਮੇਰੇ ਮਾਲਿਕਾ ! ਜੇ ਤੂੰ ਭੋਜਨ ਛਕਣਾ ਤੇ ਮੈਂ ਫਿਰ ਚੱਕੀ ਪੀਸਣ ਵਾਸਤੇ ਜਾਵਾਂ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਟੱਲ ਬਚਨ ਹੈ :

*"ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥"*

*(ਪੰਨਾ ੯੯੦)*

*"ਮੁਲ ਖਰੀਦੀ ਲਾਲਾ ਗੋਲਾ"*



ਮੇਰੇ ਮਾਲਿਕ ਨੇ ਮੈਨੂੰ ਗੋਲਾ ਜਾਣ ਕੇ ਖਰੀਦ ਲਿਆ ਹੈ ਤੇ :

*"ਬੈ ਖਰੀਦੁ ਕਿਆ ਕਰੇ ਚਤੁਰਾਈ"*
*"ਜਿਤ ਲਾਗਾ ਮੇਰੇ ਪਿਆਰੇ ਤਿਤ ਲਾਇਆ ॥"*

ਹਜ਼ੂਰ ਕਹਿੰਦੇ ਹਨ ਸਿੱਖਾ ! ਜਿਸ ਦਿਨ ਤੈਨੂੰ ਹੁਕਮ ਮੰਨਣਾ ਆ ਗਿਆ ਨਾ, ਉਸ ਦਿਨ ਤੇਰੇ ਘਰ ਵਿਚ ਕੋਈ ਘਾਟਾ ਹੀ ਨਹੀਂ ਰਹਿਣਾ ਅਤੇ ਜੇ ਗੁਰੂ ਨਹੀਂ ਰਿਝਾਇਆ ਤਾਂ ਸਾਹਿਬ ਕਹਿੰਦੇ ਹਨ :

*"ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥*
*ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥*
*ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥*
*ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥*
*ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥"*

*(ਪੰਨਾ ੭੦੭)*

ਹਜ਼ੂਰ ਕਹਿੰਦੇ ਹਨ, ਵਾਹਿਗੁਰੂ ਦੇ ਦਰਬਾਰ ਦਾ ਜਿਹੜਾ ਦਰਵਾਜ਼ਾ ਹੈ, ਉਹਦੇ ਵਿਚੋਂ ਦੀ ਅਗਾਂਹ ਜਾ ਕੇ ਤੂੰ ਕਬੂਲ ਹੋ ਜਾਏਂਗਾ, ਪਰਵਾਨ ਚੜ੍ਹ ਜਾਏਂਗਾ, ਜੇ ਸੱਚ ਦੀ ਕਮਾਈ ਕੀਤੀ ਗਈ ਤਾਂ :

*"ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ...,*
*ਬਿਨੁ ਪੂਰੇ ਗੁਰਦੇਵ ਫਿਰੇ ਸੈਤਾਨਿਆ॥"*

ਗਰੀਬ-ਨਿਵਾਜ਼, ਗੁਰੂ ਕੀ ਪਰਉਪਕਾਰੀ ਸਾਧ-ਸੰਗਤ ਜੀ!

*"ਜਿਨੀ ਐਸਾ ਹਰਿ ਨਾਮੁ ਨ ਚੇਤਿਓ*
*ਸੇ ਕਾਹੇ ਜਗਿ ਆਏ ਰਾਮ ਰਾਜੇ॥*
*ਇਹੁ ਮਾਣਸ ਜਨਮੁ ਦੁਲੰਭ ਹੈ*
*ਨਾਮ ਬਿਨਾ ਬਿਰਥਾ ਸਭੁ ਜਾਏ॥"*

(ਪੰਨਾ ੪੫੦)

ਇਸ ਵਾਕ ਦੇ ਅੱਖਰ ਕਰੜੇ ਨਹੀਂ, ਓਪਰੇ ਨਹੀਂ। ਥੋੜ੍ਹੀ ਤੋਂ ਥੋੜ੍ਹੀ ਬੁੱਧੀ ਵਾਲਾ ਵੀ ਸਮਝ ਸਕਦਾ ਹੈ ਕਿ ਜਿਨ੍ਹਾਂ ਨੇ ਇਹੋ ਜਿਹਾ ਹਰੀ ਨਾਮ, ਇਸ ਦੀ ਤਰ੍ਹਾਂ ਹਰੀ ਨਾਮ ਨਹੀਂ ਚੇਤਿਆ, ਨਹੀਂ ਸਿਮਰਿਆ ਉਹ ਜੱਗ ਵਿਚ ਕਿਉਂ ਆਏ ? ਜਿਸ ਦਾ ਭਾਵ ਅਰਥ ਹੈ ਕਿ ਉਹਨਾਂ ਨੂੰ ਜੱਗ ਵਿਚ ਆਉਣਾ ਹੀ ਨਹੀਂ ਚਾਹੀਦਾ। ਇਹਨਾਂ ਦੇ ਜੰਮਣ ਤੋਂ ਕੁਝ ਵੀ ਥੁੜਿਆ ਹੋਇਆ ਨਹੀਂ। ਕਈ ਬਚਨ ਸਤਿਗੁਰਾਂ ਨੇ ਐਸੇ ਕਹਿ ਦਿੱਤੇ ਹੋਏ ਨੇ, ਜਿਸ ਵੇਲੇ ਉਹਨਾਂ ਦੇ ਅਰਥ ਵਿਚਾਰੀਏ ਤਾਂ ਕੰਬ ਜਾਈਦਾ ਹੈ, ਡੋਲ ਜਾਈਦਾ ਹੈ। ਸਾਹਿਬ ਕਹਿੰਦੇ ਹਨ, ਜਿਨ੍ਹਾਂ ਨੇ ਨਾਮ ਵਿਸਾਰ ਦਿੱਤਾ, ਉਹ ਮਰ ਕਿਉਂ ਨਾ ਗਏ ? ਨਾਮ ਤੋਂ ਬਿਨਾਂ ਜਿਹੜੀ ਜ਼ਿੰਦਗੀ ਖਾਲੀ ਹੈ, ਉਹ ਜ਼ਿੰਦਗੀ ਕਿਸ ਕੰਮ ਦੀ ਹੈ ? ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਮੈਂ ਇਕ ਪਾਰਸੀ ਨੂੰ ਵੇਖਿਆ ਹੈ ਇਸ ਦਾ ਟੀਕਾ ਕਰਦਿਆਂ :

*"ਆਦਮੀ ਹਸਤ ਅਜ਼ ਬਰਾਏ ਬੰਦਗੀ"*

ਆਦਮੀ ਦਾ ਪੈਦਾ ਹੋਣਾ ਹੀ ਇਸ ਵਾਸਤੇ ਸੀ ਕਿ ਇਹ ਬੰਦਗੀ ਕਰੇ।

*"ਜ਼ਿੰਦਗੀ, ਬੇਬੰਦਗੀ, ਸ਼ਰਮਿੰਦਗੀ।"*

ਭਾਵ ਜਿਹੜੀ ਜ਼ਿੰਦਗੀ ਬੰਦਗੀ ਤੋਂ ਬਿਨਾਂ ਹੈ, ਬਲਕਿ ਖਾਣ-ਪੀਣ, ਪਹਿਨਣ ਤੱਕ ਹੀ ਮੌਜੂਦ ਹੈ, ਉਹ ਤਾਂ ਫਿਰ ਸ਼ਰਮਿੰਦਗੀ ਦਾ ਕਾਰਨ ਹੈ। ਜੋ ਇਸ ਦੇ ਅਰਥ ਸੀ ਉਹ ਤਾਂ ਵਿਚਾਰ ਦਿੱਤੇ ਗਏ, ਲੇਕਿਨ ਫਿਰ ਵੀ ਇਸ ਦੀ ਤਹਿ ਵਿਚ ਬੜਾ ਬਰੀਕ ਜਿਹਾ ਨੁਕਤਾ ਹੈ। ਉਹ ਇਹ ਕਿ ਜਦੋਂ ਅਸੀਂ ਵਾਰ-ਵਾਰ ਆਖਦੇ ਜਾਈਏ ਨਾ :

*"ਜਿਨੀ ਐਸਾ ਹਰਿ ਨਾਮੁ*
*ਜਿਨੀ ਐਸਾ ਹਰਿ ਨਾਮੁ"*

ਤਾਂ ਖਾਸ ਹੀ ਖਾਸ ਇਕ ਸਵਾਲ ਪੈਦਾ ਹੋ ਜਾਏਗਾ ਭਈ ਕੈਸਾ ਹਰਿ ਨਾਮ ? ਉਸ ਕੈਸਾ ਹਰਿ ਨਾਮ ਦਾ ਜਵਾਬ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਇਹਨਾਂ

ਅੱਖਰਾਂ ਨਾਲ ਦਿੱਤਾ ਹੈ :

***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***

(ਪੰਨਾ ੪੮੭)

'ਗੋ' ਦਾ ਅਰਥ ਹੈ ਇੰਦਰੀਆਂ ਤੇ ਬਿੰਦੂ ਦਾ ਅਰਥ ਹੈ ਰੋਕਣਾ। ਵਾਹਿਗੁਰੂ ਸਾਡੀਆਂ ਇੰਦਰੀਆਂ ਨੂੰ ਕਾਬੂ ਕਰ ਸਕਦਾ ਹੈ।

'ਗੋ' ਦਾ ਅਰਥ ਗਾਂਇ ਗਰੀਬ ਤੇ ਬਿੰਦੂ ਦਾ ਅਰਥ ਹੈ ਪਾਲਣਾ। ਅਰਥਾਤ ਉਹ ਵਾਹਿਗੁਰੂ ਜਿਹੜਾ ਗਊ ਗਰੀਬ ਦੀ ਪਾਲਣਾ ਕਰਦਾ ਹੈ।

'ਗੋ' ਦਾ ਅਰਥ ਹੈ ਪ੍ਰਿਥਵੀ ਤੇ ਬਿੰਦੂ ਦਾ ਅਰਥ ਹੈ ਪਰਵਰਿਸ਼ ਕਰਨਾ ਅਰਥਾਤ ਜਿਹੜਾ ਸਾਰੀ ਧਰਤੀ ਦੀ ਪਰਵਰਿਸ਼ ਕਰਦਾ ਹੈ। ਉਸ ਦੇ ਨਾਮ ਨਾਲ ਜਦੋਂ ਨਾਮਦੇਵ ਦਾ ਮਨ ਲੀਨ ਹੋ ਗਿਆ, ਅਰਥਾਤ ਜਦੋਂ ਵਾਹਿਗੁਰੂ ਦੇ ਨਾਮ ਵਿਚ ਨਾਮਦੇਵ ਦਾ ਮਨ ਲੀਨ ਹੋ ਗਿਆ, ਨਾਮ ਨਾਲ ਇਕ-ਮਿਕ ਹੋ ਗਿਆ।

***"ਆਢ ਦਾਮ ਕੋ ਛੀਪਰੋ"***

ਇਸ ਦੇ ਅਰਥ ਹਨ ਕਿ ਆਢ ਦਾ ਮਤਲਬ ਹੈ 'ਕੌਡੀ' ਤੇ ਦਾਮ ਦਾ ਅਰਥ ਹੈ ਮੁੱਲ। ਭਾਵ ਕੌਡੀ ਦੇ ਮੁੱਲ ਦਾ ਛੀਂਬਾ, ਜਿਸ ਨੂੰ ਬ੍ਰਾਹਮਣ ਛੋਟੀ ਜਾਤ ਦਾ ਕਹਿੰਦੇ ਸੀ। ਕਹਿੰਦੇ ਹਨ ਜਿਹੜਾ ਨਾਮਦੇਵ ਸੀ ਉਹ ਲੋਕਾਂ ਦੀਆਂ ਬੁੱਤੀਆਂ ਕਰਦਾ ਹੁੰਦਾ ਸੀ ਬੁੱਤੀਆਂ, ਅਰਥਾਤ ਇਕ ਥਾਂ ਤੋਂ ਦੂਜੀ ਥਾਂ ਤੱਕ ਸੁਨੇਹਾ ਲੈ ਕੇ ਜਾਣਾ। ਇੰਨਾ ਕੋਈ ਛੋਟਾ, ਕੋਈ ਨਿਕੰਮਾ, ਕੋਈ ਜ਼ਲੀਲ ਇਨਸਾਨ ਸਮਝਦੇ ਸਨ ਕਿ ਇਹ ਬੁੱਤੀਆਂ ਕਰਦਾ ਹੈ। ਇਤਿਹਾਸ ਤੇ ਇਹ ਵੀ ਗੱਲ ਦੱਸਦਾ ਹੈ ਕਿ ਉਹ ਇਕ ਬੜਾ ਵੱਡਾ ਕਾਰਖਾਨੇਦਾਰ ਸੀ ਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਤੁਸੀਂ ਪੜ੍ਹਦੇ ਹੋ :

***"ਸੁਇਨ ਕਟੋਰੀ ਅੰਮ੍ਰਿਤ ਭਰੀ ॥"***

(ਪੰਨਾ ੧੧੬੩)

ਸੋਨੇ ਦੀ ਕਟੋਰੀ ਅਰਥਾਤ ਅੰਮ੍ਰਿਤ ਭਾਵ ਦੁੱਧ ਨਾਲ ਭਰੀ ਹੋਈ ਨਾਮਦੇਵ ਨੇ ਹਰੀ ਦੇ ਅੱਗੇ ਰੱਖ ਦਿੱਤੀ ਤੇ ਜਿਹੜੇ ਲੋਕਾਂ ਦੇ ਘਰ ਸੁਨੇਹੇ ਲੈ ਕੇ ਜਾਂਦੇ ਨੇ ਬੁੱਤੀ। ਕੀ ਉਹਨਾਂ ਘਰ ਸੋਨੇ ਦੇ ਭਾਂਡੇ ਹੁੰਦੇ ਹਨ ? ਸੋਨੇ ਦੇ ਬਰਤਨ ਤਾਂ ਕਿਸੇ ਸ਼ਾਹੂਕਾਰ ਦੇ ਘਰ ਹੁੰਦੇ ਹਨ, ਪਰ ਸੋਨੇ ਦੇ ਬਰਤਨ ਦੀ ਪ੍ਰਾਪਤੀ ਵੀ ਹੋ ਸਕਦੀ ਹੈ। ਜੇਕਰ ਇਨਸਾਨ ਸੱਚੇ ਮਨ ਨਾਲ ਆਪਣੀ ਕਿਰਤ ਕਮਾਈ ਕਰੇ ਤਾਂ ਹਰ ਚੀਜ਼ ਭਾਵੇਂ ਉਹ ਰੱਬੀ ਹੋਵੇ ਤੇ ਭਾਵੇਂ ਉਹ ਦੁਨਿਆਵੀ ਹੋਵੇ, ਪ੍ਰਾਪਤ ਕਰ ਸਕਦਾ ਹੈ। ਦੁਨਿਆਵੀ ਲੋੜਾਂ ਵਾਸਤੇ ਤੇ ਮਨੁੱਖ ਸੱਚੀ ਕਮਾਈ ਤੇ ਮਿਹਨਤ ਕਰਕੇ ਉਹ ਚੀਜ਼ਾਂ ਹਾਸਿਲ ਕਰ ਲਵੇਗਾ, ਲੇਕਿਨ ਅਗਰ ਰੱਬ ਨੂੰ ਵੀ ਪ੍ਰਾਪਤ

ਕਰਨਾ ਹੈ ਤਾਂ ਉਸ ਦੇ ਵਾਸਤੇ ਸੱਚਾ ਤੇ ਸੁੱਚਾ ਇਨਸਾਨ ਬਣਨਾ ਪਵੇਗਾ। ਰੱਬ ਦੇ ਕੰਮਾਂ ਵੱਲ ਧਿਆਨ ਲਾਉਣਾ ਪਵੇਗਾ, ਰੱਬ ਦੇ ਕੰਮਾਂ ਵਿਚ ਬਿਰਤੀ ਜੋੜਨੀ ਪਵੇਗੀ, ਕਿਉਂਕਿ ਇਸ ਦੁਨੀਆਂ ਵਿਚ ਤਾਂ ਰੱਬ ਨੇ ਸਾਨੂੰ ਨਾਮ ਜਪਣ ਲਈ ਭੇਜਿਆ ਸੀ, ਲੇਕਿਨ ਅਸੀਂ ਇਥੇ ਧਰਤੀ 'ਤੇ ਆ ਕੇ ਇਹੀ ਸਮਝਣ ਲੱਗ ਪਏ ਹਾਂ ਕਿ ਅਸੀਂ ਹੁਣ ਇਥੋਂ ਜਾਣਾ ਨਹੀਂ। ਇਹ ਸਭ ਕੁਝ ਸਾਡਾ ਹੈ। ਲੇਕਿਨ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ ਕਿ ਇਨਸਾਨ ਨਾਲ ਉਸ ਦੇ ਚੰਗੇ ਕਰਮ ਹੀ ਜਾਣੇ ਹਨ। ਇਹ ਦੁਨਿਆਵੀ ਚੀਜ਼ਾਂ ਸਭ ਇਥੇ ਹੀ ਰਹਿ ਜਾਣੀਆਂ ਨੇ। ਜੋ ਨਾਮ ਤੁਸੀਂ ਸਾਰੇ ਦਿਨ ਵਿਚ ਜਪਦੇ ਹੋ, ਉਹੀ ਤੁਹਾਡਾ ਲਿਖਿਆ ਜਾਣਾ ਹੈ, ਬਾਕੀ ਹੋਰ ਕੋਈ ਕੰਮ ਨਹੀਂ ਲਿਖੇ ਜਾਣੇ। ਇਸ ਲਈ ਸਾਨੂੰ ਸਾਰਿਆਂ ਨੂੰ ਦੁਨਿਆਵੀ ਕੰਮਾਂ ਦੀ ਬਜਾਏ ਪ੍ਰਭੂ ਦੀ ਭਗਤੀ ਵਲ ਆਪਣਾ ਸਮਾਂ ਗੁਜ਼ਾਰਨਾ ਚਾਹੀਦਾ ਹੈ, ਤਾਂਕਿ ਸਾਨੂੰ ਰੱਬ ਦੀ ਪ੍ਰਾਪਤੀ ਹੋ ਜਾਵੇ।



# ਗੁਰੂ ਕੀ ਸਿੱਖੀ ਕਦੋਂ ਕੋਲ ਆਉਂਦੀ ਹੈ ?

*"ਦਰਸਨੁ ਦੇਹੁ ਦਿਖਾਈ*
*ਹਰਿ ਦਰਸਨੁ ਦੇਹੁ ਦਿਖਾਈ ॥*
*ਦੇਹੁ ਦਿਖਾਈ ਹਰਿ ਦਰਸਨੁ*
*ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ*
*ਹਰਿ ਦਰਸਨੁ ਦੇਹੁ ਦਿਖਾਈ ॥ ਸੁਣਿ ਮੀਤਾ......*

*(ਪੰਨਾ ੬੧੧)*

ਇਸ ਪੰਕਤੀ ਤੋਂ ਭਾਵ ਹੈ ਕਿ ਹੇ ਵੀਰਾ! ਮੈਂ ਤੇਰੇ ਚਰਨਾਂ ਦੀ ਧੂੜ ਤੋਂ ਸਦਕੇ, ਮੈਂ ਤਾਂ ਆਪਣਾ ਮਨ ਵੀ ਤੇਰੇ ਅੱਗੇ ਭੇਟ ਕਰ ਦਿੱਤਾ। ਤੂੰ ਕਰ ਦਇਆ ਮੇਰੇ 'ਤੇ, ਬਖਸ਼ ਮੈਨੂੰ ਨਾਮ ਦੀ ਦਾਤ! ਵੀਰਾ, ਮੈਂ ਤੇਰੇ ਚਰਨ ਫੜਾਂਗਾ, ਮਲ ਮਲ ਕੇ ਤੇਰੇ ਚਰਨ ਧੋਵਾਂਗਾ। ਹੇ ਵੀਰਾ! ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ, ਕਿਸੇ ਤਰ੍ਹਾਂ ਮੈਨੂੰ ਪ੍ਰਭੂ ਮਿਲ ਜਾਏ, ਉਪਦੇਸ਼ ਕਰ। ਮੈਨੂੰ ਸਿੱਖਿਆ ਦੇਹ ਇਸ ਲਈ ਮੈਂ ਝੋਲੀ ਅੱਡ ਕੇ ਤੇਰੇ ਦੁਆਰੇ ਆਇਆ ਹਾਂ। ਲੱਕੜਾਂ ਬੜੀਆਂ ਫੂਕੀਆਂ ਹਨ, ਖੂਨ ਸੁੱਕ ਗਿਆ ਹੈ, ਚਮੜਾ ਕਾਲਾ ਹੋ ਗਿਆ ਹੈ, ਪਰ ਮੈਨੂੰ ਨਹੀਂ ਲੱਭਾ ਮੇਰਾ ਪਿਆਰਾ ਪ੍ਰੀਤਮ "ਸਤਿਨਾਮ ਵਾਹਿਗੁਰੂ!" ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਇਕ ਬਚਨ ਆਉਂਦਾ ਹੈ ਤੇ ਜੇ ਵਾਹਿਗੁਰੂ ਹਿੰਮਤ ਬਖਸ਼ੇ ਤੇ ਚਾਰਾ ਕਰਿਓ ਜੇ!

*ਮੋਹਨ ਘਰਿ ਆਵਹੁ ਕਰਉ ਜੋਦਰੀਆ ॥*
*ਕਰਉ ਜੋਦਰੀਆ ॥*

*(ਪੰਨਾ ੧੨੦੯)*

ਹੇ ਪਿਆਰੇ ਸਤਿਨਾਮ ਸ੍ਰੀ ਵਾਹਿਗੁਰੂ ਜੀ! ਮੇਰੇ ਘਰ ਹਿਰਦੇ ਵਿਚ ਆ ਕੇ ਵੱਸ ਜਾ, ਮੈਂ ਤਰਲੇ ਲੈ ਰਿਹਾ ਹਾਂ। ਹੇ ਪਿਆਰੇ ਮੋਹਨ, ਮੈਨੂੰ ਤੇਰੇ ਉੱਤੇ ਬੜਾ ਮਾਨ ਹੈ।

*"ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥"*

*(ਪੰਨਾ ੮੦੯)*

ਹੇ ਮੇਰੇ ਪਿਆਰੇ ਮੋਹਨ ਵਾਹਿਗੁਰੂ! ਮੈਨੂੰ ਤੇਰੇ ਉੱਤੇ ਬੜਾ ਮਾਣ ਹੈ। ਕਈ ਵੇਰਾਂ ਮਾਣ ਵਿਚ ਆ ਕੇ ਮੈਂ ਅਹੰਕਾਰ ਵੀ ਕਰ ਬੈਠਦਾ ਹਾਂ। ਮੇਰੇ ਪਿਆਰਿਆ ਇਕ ਮਿੰਟ ਜਦੋਂ ਤੂੰ ਮੇਰੇ ਨਾਲੋਂ ਵਿੱਛੜ ਜਾਨਾ ਹੈਂ ਨਾ ਤੇ ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਕਰੋੜਾਂ ਵਰ੍ਹੇ ਬੀਤ ਗਏ ਹਨ। ਕਈ ਲੱਖਾਂ ਦਿਨ ਬੀਤ ਗਏ ਹਨ। ਇਥੇ ਤਾਂ ਇਕ ਨਿਮਖ ਲੱਖਾਂ ਵਰ੍ਹਿਆਂ ਜਿੰਨੀ ਜਾਪਦੀ ਹੈ ਤੇ ਸਾਡੀ ਤਾਂ ਸਾਰੀ ਉਮਰ ਹੀ ਸੁੱਤਿਆਂ ਬੀਤ ਜਾਂਦੀ ਹੈ। ਖਾਂਦਿਆਂ-ਖਾਂਦਿਆਂ ਦਿਨ ਬੀਤ ਗਿਆ, ਸੁੱਤਿਆਂ-ਸੁੱਤਿਆਂ ਰਾਤ ਬੀਤ ਗਈ, ਲਾਹਨਤ ਹੈ ਐਸੀ ਜ਼ਿੰਦਗੀ ਤੇ ਜਿਸ ਨੂੰ ਚੇਤੇ ਨਹੀਂ ਆਇਆ "ਸਤਿਨਾਮ ਵਾਹਿਗੁਰੂ !" ਤੈਨੂੰ ਪ੍ਰਦੇਸ਼ ਗਏ ਹੋਏ ਨੂੰ ਆਪਣੇ ਟਰੰਕ ਵਿਚ ਪਏ ਹੋਏ ਸੂਟ ਤਾਂ ਚੇਤੇ ਆਉਂਦੇ ਹਨ, ਗਹਿਣਿਆਂ ਦਾ ਤੇ ਤੈਨੂੰ ਚੇਤਾ ਆਉਂਦਾ ਹੈ! ਅਤੇ ਜਿਸ ਵਾਹਿਗੁਰੂ ਨੇ ਤੈਨੂੰ ਨੇਤਰ ਬਖਸ਼ੇ, ਰੋਮ ਬਖਸ਼ੇ, ਤੰਦਰੁਸਤੀ ਬਖਸ਼ੀ, ਭਰਾ, ਅੰਗ ਸਾਕ ਤੈਨੂੰ ਪਤਾ ਨਹੀਂ ਕੀ-ਕੀ ਦਿੱਤਾ, ਉਹ ਕਦੇ ਤੈਨੂੰ ਚੇਤਾ ਹੀ ਨਹੀਂ ਆਇਆ! ਦੁਹਾਈ ਹੈ ਯਾਰੋ, ਤਰਲਾ ਹੈ ਤੇ ਕਿੰਨਾ ਜ਼ਬਰਦਸਤ ਹੋਕਾ ਵੀ ਹੈ ਕਿ ਜੇ ਕਿਸੇ ਦੇ ਘਰ ਅੱਗ ਲੱਗ ਜਾਏ ਤੇ ਉਹ ਕੋਠੇ 'ਤੇ ਚੜ੍ਹ ਕੇ ਦੁਹਾਈ ਦਿੰਦਾ ਹੈ ਕਿ ਬਚਾਅ ਲਓ! ਇਸੇ ਤਰ੍ਹਾਂ ਹਜ਼ੂਰ ਕੋਠੇ ਉੱਤੇ ਚੜ੍ਹ ਕੇ ਹੋਕਾ ਦੇ ਰਹੇ ਹਨ, ਪੱਲੂ ਫੇਰ ਕੇ :

*"ਕੋਈ ਆਣਿ ਮਿਲਾਵੈ ਜੀ*
*ਮੈਂ ਤਨ ਮਨ ਵਾਰ ਦਿਆਂ...॥"*
*"ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ"*

ਆਪਣੇ ਆਪ ਨੂੰ ਉਹਦੇ ਉੱਤੋਂ ਵੇਚ ਦੇਵਾਂ ਤੇ ਜਿਹੜਾ ਇਕ ਵਾਰੀ ਮੇਲ ਦੇਵੇ 'ਸਤਿਨਮ ਵਾਹਿਗੁਰੂ'! ਮਾਨ ਸਿੰਘ ਜੀ 'ਝੌਰ' ਕਹਿੰਦੇ ਹਨ, ਮੈਂ ਜਿਸ ਵੇਲੇ ਭਾਈ ਗੁਰਦਾਸ ਜੀ ਨੂੰ ਪੜ੍ਹਦਾ ਹਾਂ ਨਾ :

*"ਗੁਰ ਸਿਖੀ ਗੁਰ ਸਿਖ ਸੁਣਿ,*
*ਅੰਦਰਿ ਸਿਆਣਾ ਬਾਹਰਿ ਭੋਲਾ।"*

ਅਰਥਾਤ ਅੰਦਰੋਂ ਮਨ ਕਰਕੇ, ਹਿਰਦੇ ਕਰਕੇ ਸਿੱਖ ਸਿਆਣਾ ਹੈ ਤੇ ਬਾਹਰੋਂ ਭਾਵੇਂ ਸਿੱਧਾ ਬਣਿਆ ਰਹੇ। ਅਸੀਂ ਹੁਣ ਅੰਦਰੋਂ ਹੋਰ ਰੰਗ ਹਾਂ ਤੇ ਬਾਹਰੋਂ ਹੋਰ ਰੰਗ ਹਾਂ। ਬੜੇ ਚਤੁਰ ਹਾਂ, ਬੜੇ ਚੁਸਤ ਹਾਂ, ਬੜੇ ਚਲਾਕ ਹਾਂ ਤੇ ਗਰੀਬ-ਨਿਵਾਜ਼ ਸੱਚੇ ਪਾਤਸ਼ਾਹ ਗੁਰੂ ਗ੍ਰੰਥ ਸਾਹਿਬ ਵਿਚ ਹੋਕਾ ਦਿੰਦੇ ਹਨ :

*"ਪਾਇਓ ਬਾਲ ਬੁਧਿ ਸੁਖੁ ਰੇ॥"*

*(ਪੰਨਾ ੨੧੪)*

ਉਦੋਂ ਦਾ ਸੁਖੀ ਹੋਣਾ ਹੈ ਜਿਸ ਦਿਨ ਬਾਲ ਬੁੱਧੀ ਆ ਗਈ। ਸਾਡੇ ਵਿਚ

ਹੁਣ ਬਾਲ ਬੁੱਧੀ ਨਹੀਂ ਰਹੀ, ਭੋਲਾਪਨ ਨਹੀਂ ਰਿਹਾ। ਅਸੀਂ ਹੁਣ ਉਹਦੇ ਚਰਨਾਂ ਨਾਲ ਲਿਪਟ ਨਹੀਂ ਸਕਦੇ। ਗਰੀਬ-ਨਿਵਾਜ਼ ਬਾਪੂ ਨੇ ਸਾਨੂੰ ਬੜੇ ਪ੍ਰਮਾਣ ਦਿੱਤੇ। ਮਹਾਰਾਜ ਕਹਿੰਦੇ, ਤੈਨੂੰ ਰੱਬ ਇਸ ਤਰ੍ਹਾਂ ਦਾ ਪਿਆਰਾ ਲੱਗਣਾ ਚਾਹੀਦਾ ਹੈ:

***ਕੋਕਿਲ ਅੰਬ ਪਰੀਤਿ"***

ਕੋਇਲ ਨੂੰ ਜਿਸ ਤਰ੍ਹਾਂ ਅੰਬ ਪਿਆਰਾ ਲੱਗਦਾ ਹੈ। ਸਭ ਤੋਂ ਖੱਟੀ ਅੰਬੀ ਖਾ ਕੇ ਕੋਇਲ ਬੋਲਦੀ ਹੈ। ਇਕ ਭਾਈ ਚਾਂਦ ਨੇ ਜਿਨ੍ਹਾਂ ਨੂੰ ਪ੍ਰਮਾਣ ਦੇਣਾ ਆਉਂਦਾ ਸੀ, ਬਲਕਿ ਹੋਰ ਰਾਗੀ ਵੀ ਉਹਨਾਂ ਦੀ ਨਕਲ ਕਰਦੇ ਸਨ, ਪਰ ਉਸ ਤਰ੍ਹਾਂ ਦਾ ਪ੍ਰਮਾਣ ਨਹੀਂ ਸੀ ਬੋਲ ਪਾਉਂਦੇ ਤੇ ਭਾਈ ਚਾਂਦ ਅੱਗੇ ਅਗਰ ਪੰਜ ਹਜ਼ਾਰ ਰੁਪਏ ਰੱਖ ਦਿਉ ਨਾ ਕਿ ਗ਼ਜ਼ਲ ਸੁਣਾ ਦੇ ਤੇ ਉਹ ਕਹਿੰਦਾ ਸੀ ਭਾਵੇਂ ਵੀਹ ਹਜ਼ਾਰ ਰੁਪਏ ਰੱਖ ਦਿਉ, ਗ਼ਜ਼ਲ ਨਹੀਂ ਪੜ੍ਹਾਂਗਾ। ਅਤੇ ਸਾਡੇ ਅਗਰ ਅੱਗੇ ਪੈਸੇ ਰੱਖ ਦੇਣ ਤਾਂ ਅਸੀਂ ਹੀਰ ਗਾਉਣ ਲਈ ਵੀ ਤਿਆਰ ਹੋ ਜਾਵਾਂਗੇ, ਕਿਉਂਕਿ ਅਸੀਂ ਤਾਂ ਮਾਇਆ ਦੇ ਪੁਜਾਰੀ ਬਣ ਗਏ ਹਾਂ, ਅਸੀਂ ਵਿਕ ਗਏ ਹਾਂ ਇਸ ਦੇ ਹੱਥੀਂ। ਪਰ ਜਿਹੜੇ ਰੱਬ ਦੇ ਬੰਦੇ ਹੁੰਦੇ ਹਨ, ਉਹ ਇਸ ਦੇ ਹੱਥੀਂ ਵਿਕਦੇ ਨਹੀਂ।



***"ਸੁਣਿ ਮੀਤ ਹਉ ਤੇਰੀ ਸਰਣਾਈ***
***ਆਇਆ ਪ੍ਰਭ ਮਿਲਉ ਦੇਹੁ ਉਪਦੇਸਾ॥"***

(ਪੰਨਾ ੬੧੨)

ਤੇਰੀ ਸ਼ਰਨ ਵਿਚ ਮੈਂ ਆ ਗਿਆ ਹਾਂ, ਕਿਸੇ ਤਰ੍ਹਾਂ ਰੱਬ ਨੂੰ ਮਿਲ ਪਵਾਂ। ਮੈਨੂੰ ਉਪਦੇਸ਼ ਕਰ ਤੇ ਫਿਰ ਗੱਦੀ ਉੱਤੇ ਬੈਠੇ ਹੋਇਆਂ ਨੇ ਉਪਦੇਸ਼ ਕੀਤਾ :

***"ਮਾਨੁ ਨ ਕੀਜੈ ਸਰਣਿ ਪਰੀਜੈ***
***ਕਰੈ ਸੁ ਭਲਾ ਮਨਾਈਐ॥...***

(ਪੰਨਾ ੬੧੨)

***"ਦਰਸਨੁ ਹਰਿ ਜੀਉ ਪਾਈਐ॥***
***ਇਉ ਦਰਸਨੁ ਹਰਿ ਜੀਉ ਪਾਈਐ॥"***

ਗੁਰੂ ਕੀ ਸਿੱਖੀ ਉਹਦੇ ਕੋਲ ਆਉਂਦੀ ਹੈ ਜਦੋਂ ਸ਼ਬਦ ਸੁਰਤ ਦਾ ਮਿਲਾਪ ਕਰਨ ਵਿਚ ਸਿੱਖ ਸਾਵਧਾਨ ਹੋਵੇ ਅਤੇ ਗੁਰੂ ਦੇ ਸ਼ਬਦ ਤੋਂ ਬਿਨਾਂ ਹੋਰ ਕੋਈ ਬੋਲ ਸੁਣੇ ਹੀ ਨਾ। ਸ਼ਬਦ ਤੋਂ ਬਿਨਾਂ ਹੋਰ ਕੋਈ ਬੋਲ ਇਸ ਨੂੰ ਚੰਗਾ ਲੱਗੇ ਹੀ ਨਾ।

ਮਰਾਸੀ ਕਿਤੇ ਬੀਮਾਰ ਹੋ ਗਿਆ ਤੇ ਉਨ੍ਹਾਂ ਦਿਨਾਂ ਵਿਚ ਕਾਜ਼ੀ ਹੋਣੀ ਖਿਦਮੰਤ ਕਰਦੇ ਸਨ ਅਤੇ ਮਰਾਸੀ ਜਿਹੜਾ ਸੀ, ਉਹ ਨਮਾਜ਼ੋਂ ਪੜ੍ਹਨੋਂ ਬੜਾ

ਡਰਦਾ, ਕਲਮਾ ਪੜ੍ਹਨੋਂ ਬੜਾ ਡਰਦਾ। ਉਹ ਜਿਸ ਵੇਲੇ ਮੌਲਾਨੇ ਨੂੰ ਲੈ ਆਉਂਦਾ ਖਿਦਮਤ ਕਰਨ ਵਾਸਤੇ ਤੇ ਉਸ ਦੇ ਅੰਦਰ ਆਉਂਦਿਆਂ ਹੀ ਕਹਿ ਦਿੱਤਾ ਕਿ ਕਲਮਾ ਨਾ ਪੜ੍ਹੀਂ। ਮੈਨੂੰ ਕਲ੍ਹ ਵੀ ਨਹੀਂ ਸੀ ਸਿਖਾਇਆ ਹੁਣ ਤਾਂ ਸਾਨੂੰ ਕਲਮਾਂ ਵੀ ਨਹੀਂ ਸਿਖਾਉਂਦਾ। ਜਿਸ ਬਾਣੀ ਨੇ ਪਾਪ ਕੱਟ ਕੇ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਨਾਲ ਮਿਲਾਪ ਕਰ ਦੇਣਾ ਸੀ, ਉਹੋ ਬਾਣੀ ਤਾਂ ਸਾਨੂੰ ਚੰਗੀ ਨਹੀਂ ਲੱਗਦੀ। ਪ੍ਰਭਾਤ ਵੇਲੇ ਉੱਠਿਆ ਨਹੀਂ ਜਾਂਦਾ, ਲੇਕਿਨ ਹੁਕਮ ਤਾਂ ਇਹ ਹੈ :

*"ਸ਼ਬਦਿ ਸੁਰਤਿ ਸਾਵਧਾਨ ਹੋਇ*
*ਵਿਣੁ ਗੁਰ ਸਬਦਿ ਨ ਸੁਣਈ ਬੋਲਾ।*
*ਸਤਿਗੁਰ ਦਰਸਨੁ ਦੇਖਣਾ*
*ਸਾਧਸੰਗਤਿ ਵਿਣੁ ਅੰਨ੍ਹਾ ਖੋਲਾ॥"*

*(ਭਾਈ ਗੁਰਦਾਸ ਜੀ)*

ਸਿੱਖੀ ਉਸ ਨੂੰ ਕਹਿੰਦੇ ਜੋ ਸਭ ਤੋਂ ਪਹਿਲਾਂ ਪ੍ਰਭਾਤੇ ਉੱਠ ਕੇ ਗੁਰੂ ਕਾ ਦਰਸ਼ਨ ਕਰਦਾ ਹੈ, ਸਾਧਸੰਗਤਿ ਵਿਚ ਬੈਠਦਾ ਹੈ, ਕਥਾ ਸੁਣਨੀ ਹੈ ਅਤੇ ਜੇ ਨਹੀਂ ਮੌਕਾ ਮਿਲਿਆ ਤਾਂ ਅੰਨ੍ਹਾ-ਬੋਲਾ ਹੋ ਜਾਵੇ। ਮਾਨ ਸਿੰਘ ਜੀ ਝੌਰ ਕਹਿੰਦੇ ਨੇ ਕਿ 55 ਵਰ੍ਹਿਆਂ ਵਿਚ ਮੈਂ ਇਕ ਆਦਮੀ ਵੇਖਿਆ ਹੈ ਸਹਿਜਧਾਰੀ! ਕਲਕੱਤੇ ਲਾਗੇ ਬੜਾ ਵੱਡਾ ਕਾਰਖਾਨਾ ਖੜਕਪੁਰ ਵਿਚ। ਉਸ ਜਗ੍ਹਾ ਕੋਈ ਦਸ-ਬਾਰ੍ਹਾਂ ਘਰ ਰਾਮਗੜ੍ਹੀਏ ਦੇ ਰਹਿੰਦੇ ਸਨ। ਉਨ੍ਹਾਂ ਗੁਰਦੁਆਰਾ ਬਣਾਇਆ ਬੰਗਲੇ ਵਰਗਾ ਬੜਾ ਸੋਹਣਾ। ਅਜੇ ਤੱਕ ਹੈ। ਗੁਰਦੁਆਰੇ ਦੇ ਸਾਹਮਣੇ ਦਰਵਾਜ਼ੇ ਰੱਖ ਲਏ ਦੋ। ਅਤੇ ਜਿਸ ਵੇਲੇ ਗੁਰਦੁਆਰਾ ਹੋ ਗਿਆ ਤਿਆਰ ਤੇ ਇਕ ਰਾਮਗੜ੍ਹੀਆ ਕਹਿਣ ਲੱਗਾ, ਭਈ ਇਸ ਦਰਵਾਜ਼ੇ ਅੰਦਰ ਸੰਗਤ ਮੱਥਾ ਟੇਕਣ ਆਇਆ ਕਰੇਗੀ ਤੇ ਇਸ ਦਰਵਾਜ਼ੇ ਬਾਹਰ ਜਾਇਆ ਕਰੇਗੀ। ਤੇ ਦੂਜਾ ਰਾਮਗੜ੍ਹੀਆ ਕਹਿਣ ਲੱਗਾ, ਨਹੀਂ! ਇਸ ਦਰਵਾਜ਼ੇ ਜਾਇਆ ਕਰੇਗੀ ਤੇ ਇਸ ਦਰਵਾਜ਼ੇ ਅੰਦਰ ਆਇਆ ਕਰੇਗੀ। ਹੁਣ ਦੋਵੇਂ ਡੱਟ ਗਏ। ਉਹ ਕਹੇ ਇਸ ਦਰਵਾਜ਼ੇ ਤੇ ਦੂਜਾ ਕਹੇ ਇਸ ਦਰਵਾਜ਼ੇ। ਜਿਉਂ ਲੜਾਈ ਵਧੀ, ਜਿਉਂ ਲੜਾਈ ਵਧੀ ਕਿ ਦੋਹਾਂ ਦਰਵਾਜ਼ਿਆਂ ਨੂੰ ਦੋ-ਦੋ ਤਾਲੇ ਮਾਰ ਦਿੱਤੇ ਸੱਤ ਵਰ੍ਹੇ। ਇਕ ਵਾਰੀ ਇਕ ਗੁਰਦੁਆਰੇ ਹੋਰ ਵੀ ਤਮਾਸ਼ਾ ਹੋਇਆ ਸੀ ਕਿ ਰਾਗਮਾਲਾ ਨਹੀਂ ਪੜ੍ਹਨ ਦੇਣੀ। ਅਤੇ ਰਾਗਮਾਲਾ ਨਾ ਪੜ੍ਹਨ ਵਾਲੇ ਜਿਹੜੇ ਸੀ ਨਾ ਗੁਰਮਤਿ ਦੇ ਪ੍ਰਚਾਰਕ ਉਹ ਸੱਦੇ ਗਏ। ਅਤੇ ਉਹਨਾਂ ਗੁਰਮਤਿ ਦੇ ਪ੍ਰਚਾਰਕਾਂ ਨੇ ਪਹਿਲਾਂ ਅੱਧੀ-ਅੱਧੀ ਬੋਤਲ ਸ਼ਰਾਬ ਦੀ ਪੀਤੀ। ਫਿਰ ਗੁਰਦੁਆਰੇ ਥੱਲੇ ਡਾਂਗਾਂ ਲੈ ਕੇ ਖੜੇ ਹੋ ਗਏ ਤੇ ਜਿਹੜਾ ਮੱਥਾ ਟੇਕ ਕੇ ਬਾਹਰੋਂ ਨਿਕਲੇ ਉਸ ਨੂੰ ਇਹੋ ਪੁੱਛਣ ਕਿ ਉਹ ਅਜੇ

ਆਈ ਹੈ ਕਿ ਨਹੀਂ ਆਈ ? ਉਹ ਕਹੇ ਕੌਣ ? ਕਹਿਣ ਉਹ ਜਿਹੜੇ ਨਹੀਂ ਪੜ੍ਹਦੇ। ਗੁਰਮਤਿ ਦੇ ਪ੍ਰਚਾਰਕਾਂ ਨੂੰ ਰਾਗਮਾਲਾ ਦਾ ਨਾਂ ਹੀ ਨਾ ਲੈਣਾ ਆਵੇ। ਫਿਰ ਸੱਤਾਂ ਵਰ੍ਹਿਆਂ ਬਾਅਦ ਕਲਕੱਤੇ ਤੋਂ ਸੰਗਤ ਆਈ ਤੇ ਉਹਨਾਂ ਕਿਹਾ ਤੁਸੀਂ ਦੋਹੀਂ ਦਰਵਾਜ਼ੇ ਅੰਦਰ ਜਾਉ ਤੇ ਤੁਸੀਂ ਦੋਹੀਂ ਦਰਵਾਜ਼ੇ ਬਾਹਰ ਆਉ। ਪਾਰਟੀਆਂ ਬਣਾਉਣ ਨੂੰ ਅਸੀਂ ਬੜੇ ਤਗੜੇ ਹਾਂ, ਡਾਂਗਾਂ ਫੜਨ ਨੂੰ ਅਸੀਂ ਬੜੇ ਤਗੜੇ ਹਾਂ ਤੇ ਜਿਹੜੀ ਗੱਲੋਂ ਅਸੀਂ ਤਗੜੇ ਹੋਣਾ ਸੀ, ਉਹ ਤਗੜਾਊਪਨ ਤੇ ਅੰਦਰ ਨਹੀਂ ਰਿਹਾ। ਤਗੜਾ ਤੇ ਇਸ ਗੱਲ ਵਾਸਤੇ ਹੋਣਾ ਸੀ :

*"ਸਤਿਗੁਰ ਦਰਸਨੁ ਦੇਖਣਾ*
*ਤੇ ਸਾਧਸੰਗਤਿ ਵਿਣ ਅੰਨ੍ਹਾ ਖੋਲਾ।*
*ਵਾਹਗੁਰੂ ਗੁਰੁ ਸਬਦੁ ਲੈ*
*ਪਿਰਮ ਪਿਆਲਾ ਚੁਪਿ ਚਬੋਲਾ।*

*(ਭਾਈ ਗੁਰਦਾਸ, ੪/੧੭)*

ਸੰਗਤ ਵਿਚ ਆ ਕੇ, ਗੁਰੂ ਕਾ ਸ਼ਬਦ ਗ੍ਰਹਿਣ ਕਰਕੇ, ਅੰਮ੍ਰਿਤ ਰਸ ਪੀ ਕੇ, ਸ਼ਬਦ ਧਾਰਨ ਕਰਕੇ, ਤੇ ਉਹ ਜਿਹੜਾ ਅੰਮ੍ਰਿਤ ਹੈ, ਉਸ ਦਾ ਚੁਪ-ਚਾਪ ਰਸ ਮਾਣਦੇ ਰਹਿਣਾ। ਸਿੱਖ ਦੇ ਚਰਨੀਂ ਪੈਣਾ, ਭਾਵ ਨੀਵੇਂ ਹੋ ਜਾਣਾ ਤੇ ਗੁਰੂ ਦੇ ਸਿੱਖ ਦੇ ਚਰਨ ਧੋ ਕੇ ਤੇ ਉਹ ਜਿਹੜਾ ਚਰਨਾਂ ਵਾਲਾ ਜਲ ਹੈ, ਉਸ ਨੂੰ ਝੋਲ ਕੇ ਤੇ ਉਹ ਸਾਰੇ ਦਾ ਸਾਰਾ ਜਲ ਛਕ ਜਾਣਾ ਹੈ। ਇਹ ਜਲ ਉਹ ਹੈ ਜਿਸ ਨਾਲ ਗੁਰੂ ਰਾਮਦਾਸ ਦੇ ਸਿੱਖ ਦੇ ਚਰਨ ਧੋਤੇ ਸਨ। ਗੁਰੂ ਕੇ ਚਰਨਾਂ ਨੂੰ ਕੰਵਲ ਫੁਲ ਜਾਣ ਕੇ ਤੇ ਆਪਣੇ ਚਿੱਤ ਨੂੰ ਭਵਰਾ ਬਣਾ ਲੈ। ਉਹ ਉਹਨਾਂ ਕੰਵਲ ਫੁੱਲਾਂ ਨਾਲ ਲਿਪਟ ਜਾਏ, ਚੰਬੜ ਜਾਏ।

*"ਭਵਜਲ ਅੰਦਰਿ ਰਹੈ ਨਿਰੋਲਾ।"*

ਅਰਥਾਤ ਕਿ ਭਵਜਲ ਸੰਸਾਰ ਵਿਚ ਨਿਰਲੇਪ ਰਹੇ। ਸੱਤਵੀਂ ਤੁੱਕ ਭਾਈ ਜੀ ਨੇ ਅੱਧੀ ਅੰਤ ਵਿਚ ਜਾ ਕੇ ਪੜ੍ਹੀ ਹੈ :

*"ਜੀਵਣਿ ਮੁਕਤਿ ਸਜਾਵਾ ਚੋਲਾ।"*

ਇਹੋ ਜਿਹਾ ਜਿਹੜਾ ਗੁਰਮਤੀਆ ਸੀਖਾ ਹੈ, ਉਹ ਜੀਵਨ ਮੁਕਤ ਹੈ ਅਤੇ ਉਸ ਦਾ ਜਿਹੜਾ ਝੋਲਾ ਹੈ, ਕਾਇਆ ਦਾ ਝੋਲਾ ਹੈ, ਉਹ ਪਵਿੱਤਰ ਹੈ। ਜਿਸ ਨੇ ਇਸ ਤਰ੍ਹਾਂ ਦੀ ਸਿੱਖੀ ਕਮਾਈ ਅਤੇ ਜੇ ਸਿੱਖ ਬਣਨਾ ਹੀ ਤਾਂ ਮਾਨ ਕਰੀਂ ਨਾ, ਸ਼ਰਨ ਪਿਆ ਰਹੀਂ। ਜੋ ਗੁਰੂ-ਵਾਹਿਗੁਰੂ ਕਰੇ ਉਸ ਨੂੰ ਭਲਾ ਕਰਕੇ ਮੰਨ ਲਈਂ।

*"ਕਰੈ ਸੁ ਭਲਾ ਮਨਾਈਐ॥"*

*"ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ॥"*

ਇਸ ਪੰਕਤੀ ਤੋਂ ਭਾਵ ਹੈ ਕਿ ਮੇਰੇ ਵੀਰਾ, ਆਪਣੀ ਆਤਮਾ ਤੱਕ ਵੀ ਤੂੰ ਵਾਹਿਗੁਰੂ ਅੱਗੇ ਅਰਪਨ ਕਰ ਦੇਹ। ਆਪਣਾ ਵਜੂਦ ਵੀ ਅਰਪਨ ਕਰ ਦੇਹ। ਇਥੋਂ ਤੱਕ ਕਿ ਆਪਣਾ ਤਨ, ਮਨ, ਧਨ ਵੀ ਅਰਪਨ ਕਰ ਦੇਹ।

*"ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ*
*ਇਉ ਦਰਸਨੁ ਹਰਿ ਜੀਉ ਪਾਈਐ ॥"*

*(ਪੰਨਾ ੬੧੨)*

ਜਿਨ੍ਹਾਂ ਉੱਤੇ ਵਾਹਿਗੁਰੂ ਦੀ ਕ੍ਰਿਪਾ ਹੋ ਗਈ, ਉਹਨਾਂ ਨੂੰ ਨਾਮ ਮਿੱਠਾ ਲੱਗਣ ਲੱਗ ਪਿਆ। ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਗਏ। ਬਾਬਾ ਮਹਾਂਦੇਵ ਜੀ ਵੀ ਗੁਰੂ ਦੇ ਬਣ ਗਏ ਤੇ ਗੁਰੂ ਉਹਨਾਂ ਦਾ ਰਖਵਾਲਾ ਬਣ ਗਿਆ।

*"ਐਸੋ ਸਮਰਥੁ ਵਰਨਿ ਨ ਸਾਕਉ*
*ਐਸੋ ਸਮਰਥੁ ਵਰਨਿ ਨ ਸਾਕਉ"*

*(ਪੰਨਾ ੩੮੪)*

*"ਝੂਠਾ ਲੋਭ ਮਿਥਿਆ ਪਸਾਰਾ ॥"*

ਅੰਤ ਵੇਲੇ ਸੱਚੇ ਦਰਬਾਰ ਵਿਚ ਅਭਿਆਸ ਤੋਂ ਜਪੇ ਹੋਏ ਨਾਮ ਤੋਂ ਬਿਨਾਂ ਤੇਰੇ ਕੰਮ ਕੋਈ ਵਸਤੂ ਨਹੀਂ ਆਉਣੀ।



*"ਝੂਠਾ ਲੋਭ ਮਿਥਿਆ ਪਸਾਰਾ ॥"*

ਇਹ ਜਿਹੜਾ ਪਸਾਰਾ ਤੂੰ ਵੇਖ ਰਿਹਾ ਹੈਂ, ਇਹ ਮਿਥਿਆ ਹੋਇਆ ਹੈ। ਮਿੰਟ-ਮਿੰਟ ਵਿਚ ਬਦਲਦਾ ਰਹਿੰਦਾ ਹੈ। ਕਈ ਵਾਰ ਮਹਾਂ ਪਰਲੋ ਆਈ ਤੇ ਕਈ ਵਾਰ ਆਉਣੀ ਹੈ ਤੇ ਇਸ ਨਾਲ ਜਿਹੜਾ ਮੋਹ ਹੈ, ਝੂਠੇ ਪਸਾਰੇ ਨਾਲ ਜਿਹੜਾ ਮੋਹ ਹੈ, ਉਹ ਵੀ ਝੂਠਾ ਹੀ ਹੈ। ਜਾਗਣਹਾਰਿਆ ਮਨਾ! ਜਾਗ! ਤੇ ਜਾਗ ਕੇ ਜੂਆ ਵੀ ਤਾਂ ਖੇਡ ਸਕਦਾ ਹੈ ਨਾ ਮਨ। ਜਾਗ ਕੇ ਚੋਰੀ ਵੀ ਤਾਂ ਕਰ ਸਕਦਾ ਹੈ ਨਾ ਮਨ। ਜਾਗ ਕੇ ਚੁਗਲੀ, ਨਿੰਦਿਆ ਇਹੋ ਜਿਹੇ ਕੁਕਰਮ ਵੀ ਤਾਂ ਕਰ ਸਕਦਾ ਹੈ ਨਾ ਮਨ।

*"ਸਤਿਗੁਰੂ ਅਪਨਾ ਸਦ ਸਦਾ ਸਮ੍ਹਾਰੇ ॥"*

*(ਪੰਨਾ ੩੮੭)*

ਸਤਿਗੁਰੂ ਨੂੰ ਹਮੇਸ਼ਾਂ ਜਾਣ ਕੇ ਸਵਾਸ-ਸਵਾਸ ਚੇਤੇ ਰੱਖ। ਆਪਣੀ ਯਾਦ ਵਿਚ ਰੱਖ ਗੁਰੂ ਨੂੰ, ਇੰਨਾ ਯਾਦ ਵਿਚ ਰੱਖ, ਇੰਨਾ ਯਾਦ ਵਿਚ ਰੱਖ, ਇੰਨਾ ਗੁਰੂ ਦਾ ਬਣ ਜਾਹ ਕਿ :

*"ਗੁਰ ਕੇ ਚਰਨ ਕੇਸ ਸੰਗਿ ਝਾਰੇ ॥"*

ਆਪਣੇ ਗੁਰੂ ਦੇ ਚਰਨਾਂ ਦੀ ਜੇ ਕੇਸਾਂ ਨਾਲ ਵੀ ਸੇਵਾ ਕਰਨੀ ਪਵੇ ਨਾ ਤੇ ਪਰਹੇਜ਼ ਨਾ ਕਰੀਂ। ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਇਕ ਬਚਨ ਐਸਾ ਵੀ ਮੈਂ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪੜ੍ਹਿਆ ਹੈ ਕਿ ਕੇਸਾਂ ਦਾ ਪੱਖਾ ਬਣਾ ਕੇ ਝਾੜ ਪਰ ਜੇ ਕੇਸ ਹੋਣ ਹੀ ਨਾ ਤਾਂ ਪੱਖਾ ਕਾਹਦਾ ਬਣਾਉਣਾ ਹੈ ? ਨਾਨਕ-ਨਿਰੰਕਾਰੀ ਤੋਂ ਲੈ ਕੇ ਦਸਵੇਂ ਪਾਤਸ਼ਾਹ ਦੀ ਬਾਣੀ ਤੱਕ ਕੇਸਾਂ ਦਾ ਜ਼ਿਕਰ ਆਉਂਦਾ ਹੈ। ਜਿਸ ਦੇ ਮਾਇਨੇ ਇਹ ਹਨ, ਕਿ ਦਸਵੇਂ ਪਾਤਸ਼ਾਹ ਵੀ ਕੇਸਾਧਾਰੀ ਸਨ। ਰਾਮ ਚੰਦਰ ਜੀ ਤੇ ਪਰਸ ਰਾਮ ਦੀ ਮੁਲਾਕਾਤ ਹੋਈ ਤੇ ਪਰਸ ਰਾਮ ਬੜਾ ਕ੍ਰੋਧ ਵਿਚ ਸੀ ਕਿ ਮੇਰੇ ਜੀਊਂਦਿਆਂ ਅਜੇ ਵੀ ਕੋਈ ਖੱਤਰੀ ਦੁਨੀਆਂ ਉੱਤੇ ਹੈ! ਉਸ ਨੇ ਰਾਮ ਚੰਦਰ ਜੀ ਨੂੰ ਬੜੇ ਕੌੜੇ-ਫਿੱਕੇ ਬਚਨ ਬੋਲੇ ਤੇ ਲਛਮਣ ਵੀ ਬੜਾ ਕ੍ਰੋਧ ਵਿਚ ਸੀ ਕਿ ਉਹ ਗਾਲ੍ਹਾਂ ਕੱਢੀ ਜਾਂਦਾ ਪਿਆ ਹੈ ਤੇ ਤੁਸੀਂ ਹੱਸੀ ਜਾਂਦੇ ਪਏ ਹੋ। ਆਖਿਰ ਲਛਮਣ ਕੋਲੋਂ ਨਾ ਜ਼ਰਿਆ ਗਿਆ ਤੇ ਲਛਮਣ ਕਹਿਣ ਲੱਗਾ ਕਿ ਜੇ ਤੁਸੀਂ ਕੁਝ ਨਹੀਂ ਕਰਨਾ ਤੇ ਫਿਰ ਦਾਸ ਨੂੰ ਹੁਕਮ ਕਰੋ ਤਾਂਕਿ ਮੈਂ ਇਸ ਨੂੰ ਇਸ ਦੀ ਕਰਣੀ ਕਰਤੂਤ ਦਾ ਮਜ਼ਾ ਚਖਾਵਾਂ। ਜੇ ਤੁਸੀਂ ਜ਼ਬਾਨੋਂ ਨਹੀਂ ਬੋਲਣਾ ਚਾਹੁੰਦੇ ਮੈਨੂੰ ਹੁਕਮ ਦੇਣ ਲਈ ਤੇ ਫਿਰ ਆਪਣੀਆਂ ਅੱਖਾਂ ਨਾਲ, ਆਪਣੇ ਨੇਤਰਾਂ ਨਾਲ ਇਸ਼ਾਰਾ ਈ ਕਰ ਦਿਉ ਤੇ ਫੇਰ ਤੁਸੀਂ ਮੇਰੇ ਹੱਥ ਵੇਖਿਓ। ਜੇ ਤੁਸੀਂ ਆਖੋਗੇ ਤਾਂ ਮੈਂ ਇਸ ਦੀਆਂ ਮੁਸ਼ਕਾਂ ਬੰਨ੍ਹ ਕੇ, ਕੱਸ ਕੇ, ਜਕੜ ਕੇ ਤੁਹਾਡੇ ਅੱਗੇ ਪੋਟਲੀ ਬਣਾ ਕੇ ਸੁੱਟ ਦਿਆਂ। ਜੇ ਤੁਸੀਂ ਹੁਕਮ ਦਿਉ ਤਾਂ ਮੈਂ ਇਸ ਦਾ ਸਿਰ ਹੀ ਵੱਢ ਸੁੱਟਾਂ। ਇਸ ਨੂੰ ਜਾਨੋਂ ਹੀ ਮੁਕਾ ਦੇਵਾਂ ਅਤੇ ਜੇ ਤੁਸੀਂ ਹੁਕਮ ਦਿਓ ਤਾਂ ਮੈਂ ਇਸ ਬ੍ਰਾਹਮਣ ਦਾ ਜੂੜਾ ਨਾ ਵੱਢ ਦਿਆਂ ਕੇਸਾਂ ਵਾਲਾ। ਉਸ ਵੇਲੇ ਜਿਸ ਬ੍ਰਾਹਮਣ ਨੂੰ ਮੌਤ ਦੀ ਸਜ਼ਾ ਦੇਣੀ ਹੁੰਦੀ ਸੀ, ਉਸ ਦੇ ਕੇਸ ਕਤਲ ਕਰ ਦਿੰਦੇ ਸਨ। ਜਿਸ ਬ੍ਰਾਹਮਣ ਦੇ ਸਿਰ 'ਤੇ ਕੇਸ ਨਹੀਂ ਸੀ ਹੁੰਦੇ ਤਾਂ ਸਮਾਜ ਆਪ ਹੀ ਸਮਝ ਲੈਂਦਾ ਸੀ ਕਿ ਇਸ ਨੂੰ ਸਜ਼ਾ ਮਿਲੀ ਹੈ, ਪਰ ਇਸ ਦਾ ਮਤਲਬ ਇਹ ਹੈ ਕਿ ਪਰਸ ਰਾਮ ਦੇ ਸਿਰ 'ਤੇ ਵੀ ਕੇਸ ਨਹੀਂ ਸਨ। ਗੁਰੂ ਦੇ ਚਰਨਾਂ ਦੀ ਸੇਵਾ ਜੇਕਰ ਕੇਸਾਂ ਦਾ ਪੱਖਾ ਬਣਾ ਕੇ ਵੀ ਕਰਨੀ ਪਵੇ ਤਾਂ ਕਰ।

***"ਗੁਰ ਕੇ ਚਰਨ ਕੇਸ ਸੰਗਿ ਝਾਰੇ॥....***
***"ਗੁਰ ਕੀ ਬਾਣੀ ਸਿਉ ਰੰਗੁ ਲਾਇ॥"***

*(ਪੰਨਾ ੩੮੭)*

ਇਸ ਪੰਕਤੀ ਵਿਚ ਰੰਗ ਦਾ ਮਤਲਬ ਖੱਟਾ, ਪੀਲਾ, ਨੀਲਾ ਨਹੀਂ, ਬਲਕਿ ਇਸ ਵਿਚ ਰੰਗ ਦੇ ਅਰਥ ਹਨ 'ਪ੍ਰੇਮ'। ਮਨਾ! ਤੇਰਾ ਧਰਮ ਹੈ ਗੁਰੂ ਕੀ ਬਾਣੀ

ਨਾਲ ਪ੍ਰੇਮ ਕਰਨਾ। ਗੁਰੂ ਕੀ ਬਾਣੀ ਨਾਲ ਮੁਹੱਬਤ ਕਰ। ਗੁਰੂ ਅਮਰਦੇਵ ਜੀ ਫੁਰਮਾਉਂਦੇ ਨੇ:

*"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ*
*ਗਾਵਹੁ ਸਚੀ ਬਾਣੀ॥"*

(ਪੰਨਾ ੯੨੦)

*"ਗੁਰ ਕੀ ਬਾਣੀ ਸਿਉ ਰੰਗੁ ਲਾਇ॥*
*ਗੁਰੁ ਕਿਰਪਾਲੁ ਹੋਇ ਦੁਖੁ ਜਾਇ॥"*

(ਪੰਨਾ ੩੯੭)

ਜੇ ਤੇਰੀ ਸੇਵਾ ਪਰਵਾਨ ਹੋ ਗਈ, ਜੇ ਗੁਰੂ ਨੇ ਤੇਰੀ ਸੇਵਾ ਪਰਵਾਨ ਕਰ ਲਈ:

*"ਸਾ ਸੇਵਾ ਕੀਤੀ ਸਫਲ ਹੈ*
*ਜਿਤੁ ਸਤਿਗੁਰ ਕਾ ਮਨੁ ਮੰਨੇ॥"*

(ਪੰਨਾ ੩੧੪)

ਅਰਥਾਤ ਜੇ ਸਤਿਗੁਰ ਦਾ ਮਨ ਨਹੀਂ ਮੰਨਿਆ ਤਾਂ ਸੇਵਾ ਥਾਂਇ ਨਹੀਂ ਪੈਣੀ।

*"ਗੁਰ ਕੀ ਬਾਣੀ ਸਿਉ ਰੰਗੁ ਲਾਇ॥"*



ਬੜੇ-ਬੜੇ ਜਿਹੜੇ ਬੱਜਰ ਪਾਪ ਕੀਤੇ ਹੋਏ ਸੀ ਨਾ ਮਨ ਨੇ, ਉਹ ਵੀ ਨੱਸ ਗਏ, ਦੌੜ ਗਏ। ਜਦੋਂ ਸੇਵਕ ਦੇ ਉੱਤੇ ਮਾਲਿਕ ਦਾ ਮਨ ਮੰਨ ਗਿਆ। ਕਈ ਵਾਰ ਸੇਵਕ ਦੀ ਬੁੱਧੀ ਵੀ ਮਾਲਿਕ ਨਾਲੋਂ ਵੀ ਤੇਜ਼ ਹੋ ਜਾਂਦੀ ਹੈ। ਕਈ ਵਾਰ ਸੇਵਕ ਵਿਚ ਬਲ ਮਾਲਿਕ ਨਾਲੋਂ ਜ਼ਿਆਦਾ ਆ ਜਾਂਦਾ ਹੈ। ਇਸੇ ਤਰ੍ਹਾਂ ਰਾਮ ਚੰਦਰ ਜੀ ਨੇ ਪ੍ਰਸੰਨ ਹੋ ਕੇ ਇਕ ਮਾਲਾ ਦਿੱਤੀ ਹਨੂੰਮਾਨ ਨੂੰ ਤੇ ਇਕ ਕੱਛ। ਹੁਣ ਕੋਈ ਕੱਛ ਪਾਵੇਂ ਜਾਂ ਨਾ ਪਾਵੇਂ ਪਰ ਪੁਰਾਣੇ ਗ੍ਰੰਥਾਂ ਵਿਚ ਇਸ ਦਾ ਜ਼ਿਕਰ ਆਉਂਦਾ ਹੈ। ਜਦੋਂ ਗੁਰ ਸੁਆਮੀ ਤੁਲਸੀ ਦਾਸ ਗਏ ਨੇ ਨਾ ਵਰਿੰਦਾਬਨ ਤੇ ਉਹਨਾਂ ਪਾਂਡਿਆਂ ਨੇ ਆਖਿਆ ਸੀ ਇਹ ਰਾਮ ਦਾ ਬੜਾ ਪੁਜਾਰੀ ਹੈ, ਇਹ ਰਾਮ ਦਾ ਬੜਾ ਮਹਾਂਕਵੀ ਹੈ। ਆਉ ਇਸ ਦੀ ਸੈਰ ਕਰਵਾਈਏ। ਲੈ ਗਏ ਉਸ ਨੂੰ ਕਿ ਯਿਹ ਗੋਪਾਲ ਕਾ ਮੰਦਿਰ ਹੈ, ਯਿਹ ਗਿਰਧਾਰੀ ਕਾ ਮੰਦਿਰ ਹੈ, ਯਿਹ ਮੁਰਲੀ ਮਨੋਹਰ ਕਾ ਮੰਦਿਰ ਹੈ। ਉਹ ਨੱਸਦੇ ਗਏ ਤੇ ਗੁਰ ਸੁਆਮੀ ਹੱਸਦੇ ਗਏ ਤੇ ਕਹਿਣ ਲੱਗੇ ਹਾਂ.... ਹਾਂ। ਉਹ ਸੇਵਕ ਤੇ ਮਾਲਿਕ ਦਾ ਨਿਰਣਾ ਕਰਦਾ-ਕਰਦਾ ਕਹਿੰਦਾ ਹੈ, ਭਈ ਰਾਮ ਚੰਦਰ ਨੇ ਇਕ ਮਾਲਾ ਤੇ ਇਕ ਕੱਛ ਦੇ ਦਿੱਤੀ ਹਨੂੰਮਾਨ ਨੂੰ। ਕੱਛ ਤਾਂ ਹਨੂੰਮਾਨ ਨੇ ਪਹਿਨ ਲਈ ਪਰ ਉਹ ਮਾਲਾ ਤੋੜ ਕੇ ਇਕ-ਇਕ

ਮਣਕਾ ਫੜੇ ਤੇ ਭੰਨੀ ਜਾਏ ਅਤੇ ਉਹ ਇਕ-ਇਕ ਮਣਕਾ ਕੀਮਤੀ ਸੈਂਕੜੇ ਰੁਪਏ ਦਾ। ਰਾਮ ਜੀ ਕਹਿਣ ਲੱਗੇ, ਇਹ ਇਕ-ਇਕ ਮਣਕਾ ਸੈਂਕੜੇ ਰੁਪਿਆਂ ਦਾ, ਕਿਉਂ ਸੁੱਟੀ ਜਾਂਦਾ ਹੈਂ? ਕਹਿਣ ਲੱਗਾ, ਮੈਂ ਤੋੜ-ਤੋੜ ਕੇ ਵੇਖ ਰਿਹਾ ਹਾਂ, ਪਰ ਇਹਦੇ ਵਿਚੋਂ ਮੈਨੂੰ ਰਾਮ ਨਹੀਂ ਲੱਭਾ। ਮੇਰੇ ਵਾਸਤੇ ਫਿਰ ਇਸ ਦਾ ਕੌਡੀ ਮੁੱਲ ਨਹੀਂ। ਫਿਰ ਰਾਮ ਜੀ ਕਹਿਣ ਲੱਗੇ, "ਤੇਰੇ ਵਿਚ ਹੈ ਰਾਮ!" ਤਾਂ ਗੁਰ ਸੁਆਮੀ ਲਿਖਿਆ ਕਿ ਉਦੋਂ ਆਪਣੀ ਛਾਤੀ ਨੂੰ ਫੜ ਕੇ, ਚੀਰ ਕੇ ਆਪਣਾ ਦਿਲ ਨੰਗਾ ਕਰਕੇ ਦਿਖਾਇਆ ਕਿ ਵੇਖ ਲਿਖਿਆ ਹੈ ਕਿ ਨਹੀਂ? ਰਾਮ ਜੀ ਨੇ ਪੁੱਛਿਆ ਕਿ ਇਹ ਕਿਸ ਤਰ੍ਹਾਂ ਬੱਧਾ ਜੇ? ਕਹਿਣ ਲੱਗਾ ਪੱਥਰ ਲਿਆ, ਉੱਪਰ ਰਾਮ ਲਿਖ ਦਿੱਤਾ, ਉਹ ਡੁੱਬਿਆ ਹੀ ਨਹੀਂ। ਰਾਮ ਕਹਿਣ ਲੱਗਾ ਮੇਰੇ ਨਾਮ ਦਾ ਪੱਥਰ ਕਰਕੇ! ਫਿਰ ਰਾਮ ਜੀ ਕਹਿਣ ਲੱਗੇ ਭਲਾ ਇਕ ਪੱਥਰ ਮੇਰੇ ਹੱਥ ਫੜਾਉ। ਫਿਰ ਹਨੂੰਮਾਨ ਨੇ ਪੱਥਰ ਦਿੱਤਾ ਤੇ ਰਾਮ ਨੇ ਸਮੁੰਦਰ ਵਿਚ ਰੱਖਿਆ ਤੇ ਉਹ ਡੁੱਬ ਗਿਆ ਤੇ ਰਾਮ ਜੀ ਕਹਿਣ ਲੱਗੇ, "ਹਨੂੰਮਾਨ! ਜੇ ਮੇਰੇ ਨਾਲ ਲਿਖੇ ਪੱਥਰ ਤਰਦੇ ਹੁੰਦੇ ਤੇ ਜਿਸ ਨੂੰ ਮੈਂ ਹੱਥੋਂ ਫੜ ਕੇ ਪਾਣੀ ਵਿਚ ਸੁੱਟਿਆ ਇਹ ਕਿਉਂ ਡੁੱਬ ਗਿਆ?" ਅਤੇ ਸੇਵਕ ਦੀ ਬੁੱਧੀ ਤਾਂ ਕਾਫੀ ਚਤਰ ਹੁੰਦੀ ਹੈ ਤੇ ਕਹਿਣ ਲੱਗਾ ਮਹਾਰਾਜ, ਜਿਸ ਨੂੰ ਤੁਸੀਂ ਫੜ ਕੇ, ਮਨੋਂ ਲਾਹ ਕੇ, ਘਿਰਨਾ ਕਰ ਕੇ, ਵਗਾਹ ਕੇ ਮਾਰੋ ਤਾਂ ਉਸ ਨੇ ਤੇ ਡੁੱਬਣਾ ਹੀ ਹੋਇਆ ਨਾ! ਸੇਵਕ ਦੀ ਬੁੱਧੀ ਹੁੰਦੀ ਹੈ ਬੜੀ ਤਿੱਖੀ, ਤੇਜ਼। ਫਿਰ ਰਾਮ ਨੇ ਕਿਹਾ, ਕਿ ਪੁਲ ਬਣਾਉ ਤੇ ਜਿਸ ਦਿਨ ਹਨੂੰਮਾਨ ਨੇ ਜਾਣਾ ਸੀ, ਉਸ ਨੂੰ ਪੁਲ ਬਣਾਉਣ ਦੀ ਲੋੜ ਨਾ ਪਈ, ਛਲਾਂਗ ਮਾਰੀ ਤੇ ਚਲਾ ਗਿਆ। ਸੇਵਕ ਅਗਰ ਸੇਵਕ ਬਣ ਜਾਏ ਨਾ ਤਾਂ ਉਸ ਵਿਚ ਕਈ ਵਾਰ ਮਾਲਿਕ ਨਾਲੋਂ ਵਧੇਰੇ ਤਾਕਤ ਆ ਜਾਂਦੀ ਹੈ। ਇਸ ਲਈ ਅਗਰ ਤਾਕਤ ਹਾਸਿਲ ਕਰਨੀ ਹੈ ਚੰਗੇ ਕਰਮਾਂ ਲਈ ਤਾਂ ਸੱਚਾ ਤੇ ਸੁੱਚਾ ਸੇਵਕ ਬਣੋ, ਤਾਂ ਹੀ ਪ੍ਰਮਾਤਮਾ ਜਿੰਨੀ ਤਾਕਤ ਹਾਸਿਲ ਕਰ ਸਕੋਗੇ।

✡

# ਕਲਯੁਗ ਵਿਚ ਕਿਹੜੀ ਬੇੜੀ ਹੈ ?

*ਕਿਰਪਾਲੁ ਹੋਇ ਦੁਖੁ ਜਾਇ ॥*
*ਗੁਰ ਕਿਰਪਾਲੁ ਹੋਇ ਦੁਖੁ ਜਾਇ...॥"*

*(ਪੰਨਾ ੩੮੭)*

ਸੁੱਤੇ ਹੋਏ ਮਨ, ਡਰਪੋਕ ਮਨ, ਕਾਇਰ ਮਨ ਸੰਸਾਰ ਦਾ ਭਲਾ ਨਾ ਕਰ ਸਕੇ। ਇਸ ਲਈ ਇਹ ਸੁਮੇਰ ਪਰਬਤ ਉੱਤੇ ਚਲੇ ਗਏ। ਸਿਰਫ ਜਾਨ ਬਚਾਉਣ ਦੀ ਖਾਤਿਰ ਇਥੇ ਆ ਗਏ ਤੇ ਭਾਈ ਗੁਰਦਾਸ ਨੇ ਬਚਨ ਲਿਖੇ ਹਨ :

*"ਬਾਬੇ ਡਿਠੀ ਪਿਰਥਮੀ*
*ਨਵੈ ਖੰਡਿ ਜਿਥੈ ਤਕਿ ਆਹੀ।*
*ਚਉਰਾਸੀਹ ਸਿਧਿ ਗੋਰਖਾਦਿ*
*ਮਨ ਅੰਦਰਿ ਗਣਤੀ ਵਰਤਾਈ।*
*ਸਿਧਿ ਪੁਛਣਿ ਸੁਣਿ ਬਾਲਿਆ*
*ਕਉਣੁ ਸਕਤਿ ਤੁਹਿ ਏਥੇ ਲਿਆਈ।*

*(ਭਾਈ ਗੁਰਦਾਸ, ੧/੨੮)*

ਹੈਰਾਨ ਹੋ ਗਏ ਸਿੱਧ ਤੇ ਕਹਿਣ ਲੱਗੇ, ਬਾਲਕਿਆ, ਨਿੱਕਿਆ ਜਿਹਿਆ ਬੱਚਿਆ, ਤੈਨੂੰ ਇਥੇ ਕੌਣ ਲੈ ਆਇਆ ? ਇਥੇ ਤੱਕ ਤਾਂ ਕਦੇ ਕੌਰਵ ਨਹੀਂ ਪਹੁੰਚੇ, ਪਾਂਡਵ ਨਹੀਂ ਪਹੁੰਚੇ। ਇਥੇ ਤਾਂ ਸਾਡੇ ਬਿਨਾਂ ਹੋਰ ਕੋਈ ਪਹੁੰਚ ਨਹੀਂ ਸਕਦਾ ਤੇ ਤੈਨੂੰ ਕੌਣ ਲੈ ਆਇਆ ? ਇਹ ਹਿਮਾਲਿਆ ਹੈ, ਬਰਫ ਹੈ, ਗਲ ਜਾਂਦੇ ਹਨ ਲੋਕ ਇਥੇ ਤੇ ਤੂੰ ਕਿਸ ਤਰ੍ਹਾਂ ਆ ਗਿਆ ? ਤੇ ਬਾਬੇ ਨੇ ਇਹ ਨਹੀਂ ਆਖਿਆ ਕਿ ਮੇਰੇ ਕੋਲ ਕੋਈ ਤਵੀਤ, ਜੰਤਰ, ਮੰਤਰ ਹੈ। ਬਾਬੇ ਨੇ ਕਿਹਾ :

*"ਹਉ ਜਪਿਆ ਪਰਮੇਸਰੋ,*
*ਭਾਉ ਭਗਤਿ ਸੰਗ ਤਾੜੀ ਲਾਈ।"*

ਨਿਰੰਕਾਰ ਤੋਂ ਬਿਨਾਂ ਦੁਨੀਆਂ ਦੇ ਤਖਤੇ ਉੱਤੇ ਹੋਰ ਦਾਤਾਂ ਦੇਣ ਵਾਲਾ ਕੋਈ ਨਹੀਂ। ਇਹ ਤਾਂ ਸਾਡੀ ਬੇੜੀ ਦਾ ਡਗਮਗਾਉਣਾ ਹੈ। ਇਹ ਤਾਂ ਸਾਡੇ ਆਪਣੇ ਮਨ ਦੀ ਬੇਸਬਰੀ ਦਾ ਚਿੰਨ੍ਹ ਹੈ ਕਿ ਸਾਨੂੰ ਵਾਹਿਗੁਰੂ ਉੱਤੇ ਭਰੋਸਾ ਨਹੀਂ

ਅਤੇ ਜਿਨ੍ਹਾਂ ਦਾ ਵਾਹਿਗੁਰੂ 'ਤੇ ਭਰੋਸਾ ਹੈ, ਯਕੀਨ ਹੈ, ਉਹ ਹਰ ਮੰਜ਼ਿਲ ਨੂੰ ਪਾਰ ਕਰ ਲੈਂਦੇ ਨੇ ਅਤੇ ਅਗਰ ਭਰੋਸਾ ਨਹੀਂ ਤਾਂ ਡੁੱਬੇ ਹੀ ਡੁੱਬੇ ਨੇ। ਬਾਬੇ ਨੇ ਜਵਾਬ ਦਿੱਤਾ ਸਿੱਧਾਂ ਨੂੰ :

ਭਈ ਮੈਂ ਨਿਰੰਕਾਰ ਦਾ ਸਿਮਰਨ ਕੀਤਾ, ਪ੍ਰੇਮ ਨਾਲ ਸਮਾਧੀ ਲਾਈ ਤੇ ਇਸ ਨਾਲ ਮੇਰੇ ਵਿਚ ਸ਼ਕਤੀ ਪੈਦਾ ਹੋ ਗਈ ਅਤੇ ਮੈਂ ਸੁਮੇਰ ਪਰਬਤ 'ਤੇ ਆ ਗਿਆ।

***ਆਖਨਿ ਸਿਧਿ ਸੁਣਿ ਬਾਲਿਆ !***
***ਅਪਨਾ ਨਾਉ ਤੁਮ ਦੇਹੁ ਬਤਾਈ।***

ਉਹਨਾਂ ਸਿੱਧਾਂ ਨੂੰ ਅਜੇ ਵੀ ਯਕੀਨ ਨਾ ਆਇਆ ਤਾਂ ਉਹਨਾਂ ਕਿਹਾ, ਕਾਕਿਆ, ਬੱਚਿਆ, ਆਪਣਾ ਨਾਮ ਤਾਂ ਦੱਸ ਦੇਹ!

***ਬਾਬਾ ਆਖੇ ਨਾਥ ਜੀ !***
***ਨਾਨਕ ਨਾਮ ਜਪੇ ਗਤਿ ਪਾਈ।***
***ਨੀਚੁ ਕਹਾਇ ਊਚ ਘਰਿ ਆਈ॥੨੮॥***
***ਫਿਰਿ ਪੁਛਣਿ ਸਿਧ ਨਾਨਕਾ***
***ਮਾਤ ਲੋਕ ਵਿਚਿ ਕਿਆ ਵਰਤਾਰਾ ?***

(ਭਾਈ ਗੁਰਦਾਸ, ੧/੨੯)



ਇਸ ਦਾ ਮਤਲਬ ਹੈ ਕਿ ਭਾਰਤਵਰਸ਼ ਨਾਲੋਂ ਬਿਲਕੁਲ ਅਲੱਗ ਹੋ ਗਏ ਸਨ ਉਹ ਅਤੇ ਬਾਬੇ ਨਾਨਕ ਕੋਲੋਂ ਪੁੱਛਦੇ ਪਏ ਸਨ ਕਿ ਸਾਨੂੰ ਦੱਸ ਭਾਰਤਵਰਸ਼ ਵਿਚ ਕੀ ਹੋ ਰਿਹਾ ਹੈ ? ਕੀ ਵਰਤ ਰਿਹਾ ਹੈ ?

***ਫਿਰਿ ਪੁਛਣਿ ਸਿਧ ਨਾਨਕਾ,***
***ਮਾਤ ਲੋਕ ਵਿਚਿ ਕਿਆ ਵਰਤਾਰਾ ?***
***ਸਭ ਸਿਧੀ ਇਹ ਬੁਝਿਆ***
***ਕਲਿ ਤਾਰਨਿ ਨਾਨਕ ਅਵਤਾਰਾ।***

ਇਸ ਪੰਕਤੀ ਨੂੰ ਸੁਣ ਕੇ ਸਮਝ ਗਏ ਸਾਰੇ ਸਿੱਧ ਕਿ ਕਲਯੁਗ ਦੇ ਵਿਚ ਨਾਨਕ ਨਾਮ ਦਾ ਜਿਹੜਾ ਅਵਤਾਰ ਆਉਣਾ ਸੀ, ਉਹ ਇਹੋ ਹੀ ਪ੍ਰਤੀਤ ਹੁੰਦਾ ਹੈ।

***ਕਲਿ ਤਾਰਨਿ ਨਾਨਕ ਅਵਤਾਰਾ***
***ਬਾਬੇ ਆਖਿਆ ਨਾਥ ਜੀ !***
***ਸਚੁ ਚੰਦ੍ਰਮਾ ਕੂੜੁ ਅੰਧਾਰਾ।***
***ਕੂੜੁ ਅਮਾਵਸਿ ਵਰਤਿਆ***

***ਹਉ ਭਾਲਣਿ ਚੜ੍ਹਿਆ ਸੰਸਾਰਾ।***

ਸਚਾਈ ਦਾ ਚੰਦਰਮਾ ਅਲੋਪ ਹੋ ਗਿਆ ਸਾਧੋ! ਕੂੜ ਦੀ ਕਾਲੀ ਹੋਈ ਮੱਸਿਆ ਦੀ ਰਾਤ ਪੈ ਗਈ ਹੈ ਸਾਧੋ! ਮੈਂ ਸੰਸਾਰ ਉੱਤੇ ਭਾਲਣ ਵਾਸਤੇ ਆਇਆ ਹਾਂ ਕਿ ਕਿਤੇ ਸੱਚ ਵੀ ਹੈ! ਕਿੰਨਾ ਕੁ ਚਿਰ ਇਹ ਕੂੜ ਦੀ ਰਾਤ ਰਹੇਗੀ, ਕਿੰਨਾ ਕੁ ਚਿਰ ਇਹ ਅੰਧੇਰਾ ਪਸਰਿਆ ਰਹੇਗਾ ?

***ਸਿਧ ਛਪਿ ਬੈਠੇ ਪਰਬਤੀ***
***ਕਉਣੁ ਜਗਤਿ ਕਉ ਪਾਰਿ ਉਤਾਰਾ।***

ਬਾਬਾ ਨਾਨਕ ਕਹਿੰਦੇ ਕਿ ਐ ਸਾਧੋ! ਤੁਹਾਡਾ ਧਰਮ ਸੀ ਜਗਤ ਦਾ ਬੇੜਾ ਪਾਰ ਕਰਨਾ। ਤੁਹਾਡਾ ਧਰਮ ਸੀ ਕਿ ਜਿਨ੍ਹਾਂ ਦਾ ਅੰਨ ਖਾਂਦੇ ਹੋ, ਉਹਨਾਂ ਦਾ ਭਲਾ ਕਰਨਾ। ਤੁਹਾਡਾ ਫਰਜ਼ ਸੀ ਸੰਸਾਰ ਨੂੰ ਰੱਬ ਨਾਲ ਜੋੜਨਾ। ਇਹਨਾਂ ਨੂੰ ਨਿਰੰਕਾਰ ਨਾਲ ਜੋੜਨਾ, ਪਰ ਤੁਸੀਂ ਤਾਂ ਆਪਣੀ ਜਾਨ ਬਚਾਉਣ ਦੀ ਖਾਤਿਰ ਕਾਇਆ ਨਾਲ ਮੋਹ ਕਰਕੇ, ਸੁਆਸਾਂ ਨਾਲ ਮੋਹ ਕਰਕੇ, ਸੁਮੇਰ ਪਰਬਤ 'ਤੇ ਆ ਗਏ। ਸਮਾਧੀਆਂ ਲਾ ਕੇ ਲੰਬੀ ਉਮਰ ਵਧਾਉਂਦੇ ਹੋ। ਕੀ ਕਰੋਗੇ ਲੰਬੀ ਉਮਰ ਦਾ ?

ਜੋਗੀ ਗਿਆਨ ਤੋਂ ਖਾਲੀ ਹੈ, ਉਹ ਸਿਰਫ ਸੁਆਹ ਮਲਣੀ ਜਾਣਦਾ ਹੈ।



ਬਾਝ ਗੁਰੂ ਜਗ ਸਾਰਾ ਡੁੱਬ ਗਿਆ :

***ਬਾਝੁ ਗੁਰੂ ਡੁਬਾ ਜਗੁ ਸਾਰਾ॥੨੯॥***

*(ਭਾਈ ਗੁਰਦਾਸ, ੧/੨੯)*

ਨਾਨਕ ਕਹਿਣ ਲੱਗੇ, ਸਾਧੋ! ਜਾਨ ਬਚਾਉਣ ਵਾਲਿਓ, ਕਲਯੁਗ ਆ ਗਿਆ ਹੈ।

***"ਕੁਤੇ ਮੁਹੀ"***

ਅਰਥਾਤ ਕਲਯੁਗ ਦਾ ਮੂੰਹ ਕੁੱਤੇ ਵਰਗਾ ਹੈ। ਕੁੱਤੇ ਦਾ ਧਰਮ ਹੈ ਮਰੇ ਹੋਏ ਪਸ਼ੂ ਖਾਣੇ ਅਤੇ ਤੁਸੀਂ ਵੀ ਆਪਣੀ ਜਾਨ ਬਚਾਉਣ ਦੀ ਖਾਤਿਰ, ਮੋਹ ਦੀ ਨੀਂਦ ਵਿਚ ਸੁੱਤੇ ਹੋਏ, ਆਪਣਾ ਆਪ ਭੁੱਲ ਕੇ ਇਥੇ ਆ ਗਏ।

***"ਕਾਜੀ ਹੋਏ ਰਿਸਵਤੀ***
***ਵਢੀ ਲੈ ਕੇ ਹਕੁ ਗਵਾਈ।***
***ਇਸਤ੍ਰੀ ਪੁਰਖੈ ਦਾਮਿ ਹਿਤੁ***
***ਭਾਵੈ ਆਇ ਕਿਥਾਊਂ ਜਾਈ।"***

*(ਭਾਈ ਗੁਰਦਾਸ, ੧/੩੦)*

ਇਸ ਪੰਕਤੀ ਤੋਂ ਭਾਵ ਹੈ ਕਿ ਕਾਜ਼ੀ ਰਿਸ਼ਵਤ ਲੈਣ ਲੱਗ ਪਿਆ ਹੈ ਤੇ ਇਸਤਰੀ ਦਾ ਤੇ ਪਤੀ ਦਾ ਪਿਆਰ ਸਿਰਫ ਰੁਪਿਆਂ ਦਾ ਹੀ ਰਹਿ ਗਿਆ ਹੈ। ਜਦੋਂ ਮਾਲਿਕ ਲਿਆ ਕੇ ਥੱਦਾ ਪੈਸਿਆਂ ਦਾ ਅੱਗੇ ਸੁੱਟ ਦਿੰਦਾ ਹੈ ਤੇ ਕਿਸੇ ਭਾਗਾਂਵਾਲੀ ਨੇ ਪੁੱਛਿਆ ਹੈ ਕਿ ਹੱਕ ਦਾ ਲਿਆਇਆ ਹੈਂ ਕਿ ਹਲਾਲ ਦਾ ? ਇਹ ਅੰਮ੍ਰਿਤ ਲਿਆਇਆ ਹੈਂ ਕਿ ਜ਼ਹਿਰ ਇਕੱਠਾ ਕਰਕੇ ਲਿਆਇਆ ਹੈਂ! ਪਰ ਉਹ ਤਾਂ ਬੜੀ ਖੁਸ਼ ਹੋ ਗਈ ਕਿ ਸੱਪ ਦੇ ਸਿਰੋਂ ਕੌਡੀ ਲਿਆਇਆ ਹੈ। ਉਹ ਤਾਂ ਫਿਰ ਸਾਰਾ ਦਿਨ ਘਰੋਂ ਨਿਕਲੀ, ਸੂਟ ਲਿਆਈ ਤੇ ਸ਼ਾਮ ਨੂੰ ਘਰ ਆਈ। ਨਾ ਉਸ ਨੂੰ ਪਤਾ ਘਰ ਦੀ ਡਿਊਟੀ, ਨਾ ਦੂਜੇ ਨੂੰ ਪਤਾ। ਤੁਸੀਂ ਤਾਂ ਇਨ੍ਹਾਂ ਨੂੰ ਸਮਝਾਉਣਾ ਸੀ ਸਾਧੋ, ਪਰ ਤੁਸੀਂ ਤਾਂ ਮੋਹ ਦੀ ਨੀਂਦ ਵਿਚ ਆ ਗਏ। ਇਹ ਸੁਣ ਕੇ ਸਾਧਾਂ ਦਾ ਮੱਥਾ ਠਮਕਿਆ ਕਿ ਅਸੀਂ ਤੇ ਬਾਲਾ-ਬਾਲਾ ਹੀ ਕਹਿੰਦੇ ਹਾਂ, ਪਰ ਇਸ ਦੀਆਂ ਜੜ੍ਹਾਂ ਪਾਤਾਲ ਤੱਕ ਜਾਪਦੀਆਂ ਹਨ। ਇਹਦਾ ਤਾਅੱਲੁਕ 'ਵਾਹਿਗੁਰੂ' ਨਾਲ ਹੈ। ਸਾਧ ਨੇ ਕਿਹਾ, ਕਿਸੇ ਤਰ੍ਹਾਂ ਇਹ ਸਾਡਾ ਚੇਲਾ ਬਣ ਜਾਏ। ਇਹ ਸਾਡਾ ਪੰਥ ਮਸ਼ਹੂਰ ਕਰ ਦੇਵੇਗਾ। ਇਹ ਸੁਣ ਕੇ ਲਾਗਿਓਂ ਦੀ ਇਕ ਸਾਧ ਬੋਲਿਆ ਕਿ ਇਸ ਨੂੰ ਚੇਲਾ ਬਣਾਉਣਾ ਕਿਹੜਾ ਔਖਾ ਹੈ ? ਚਿੱਪੀ ਦਿਉ ਖਾਂ, ਅਰਥਾਤ ਜਦੋਂ ਅਸੀਂ ਰੋਜ਼ ਇਸ਼ਨਾਨ ਕਰਨ ਜਾਂਦੇ ਹਾਂ ਜਿਥੇ, ਇਹਨੂੰ ਕਹਿ ਪਾਣੀ ਲਿਆ। ਇਹ ਪਾਣੀ ਲੈਣ ਚਲਿਆ ਜਾਏ ਤਾਂ ਤੁਸੀਂ ਪਿੱਛੋਂ ਮੰਤਰ ਪੜ੍ਹ ਕੇ ਫੂਕ ਮਾਰ ਕੇ ਤਲਾਬ ਵਿਚ ਹੀਰੇ, ਲਾਲ, ਮੋਤੀ ਪੈਦਾ ਕਰ ਦਿਉ ਤੇ ਤੁਹਾਡੀ ਕਰਾਮਾਤ ਵੇਖ ਕੇ ਇਹਨੇ ਆਪ ਹੀ ਤੁਹਾਨੂੰ ਮੱਥਾ ਟੇਕ ਦੇਣਾ ਹੈ। ਇਸ ਨੇ ਆਪੇ ਹੀ ਆ ਕੇ ਸਿਰ ਝੁਕਾਅ ਦੇਣਾ ਹੈ, ਇਸ ਨੇ ਆਪੇ ਹੀ ਤੁਹਾਡਾ ਚੇਲਾ ਬਣ ਜਾਣਾ ਹੈ। ਇਹ ਤਾਂ ਗੱਲ ਹੀ ਕੋਈ ਨਹੀਂ! ਉਸ ਮਨਚਲੇ ਸਾਧ ਦੀ ਗੱਲ ਮੰਨ ਕੇ ਇਨ੍ਹਾਂ ਇਵੇਂ ਹੀ ਕੀਤਾ। ਔਰ ਜਦੋਂ ਸਰਕਾਰ ਪਾਣੀ ਦੇ ਕੰਢੇ ਉੱਤੇ ਆ ਗਏ ਤੇ ਵਿਚ ਵੇਖਿਆ ਹੀਰੇ, ਲਾਲ, ਮੋਤੀ ਪਏ ਚਮਕਣ।

***ਸਤਿਗੁਰ ਅਗਮ ਅਗਾਧਿ ਪੁਰਖੁ***
***ਕੇਹੜਾ ਝਲੇ ਗੁਰੂ ਦੀ ਝਾਲਾ।"***

*(ਭਾਈ ਗੁਰਦਾਸ, ੧/੩੧)*

ਤਾਂ ਸਰਕਾਰ ਵਾਪਸ ਆ ਗਏ ਤੇ ਕਹਿਣ ਲੱਗੇ, ਨਾਥ ਜੀ, ਜਿਥੇ ਤੁਸੀਂ ਭੇਜਿਆ ਸੀ ਨਾ, ਉਥੇ ਨਾ ਪਾਣੀ ਤੇ ਨਾ ਪਾਣੀ ਦੀ ਬੂੰਦ ਤੇ ਮਰ ਰਹੇ ਪਰਿੰਦੇ ਪਿਆਸੇ। ਤੁਸੀਂ ਚੰਗੇ ਭਲੇਮਾਣਸ ਹੋ, ਮੈਂ ਤੁਹਾਨੂੰ ਮਿਲਣ ਆਇਆ ਹਾਂ ਤੇ ਤੁਸੀਂ ਮੇਰੇ ਨਾਲ ਮਖੌਲ ਕੀਤਾ ਹੈ ਤੇ ਦੂਜਾ ਸਾਧ ਬੋਲਿਆ, ਲਗਦਾ ਹੈ ਇਸ ਨੂੰ ਰਾਹ ਹੀ ਨਹੀਂ ਲੱਭਾ, ਗਿਆ ਹੀ ਨਹੀਂ। ਇਹਨੂੰ ਕੀ ਪਤਾ ਕਿ ਪਾਣੀ ਕਿਥੇ

ਹੈ ? ਉਹਨਾਂ ਸਾਧਾਂ ਕਿਹਾ, ਲੱਭਾ ਈ ਕਿ ਨਹੀਂ ? ਤਾਂ ਸਰਕਾਰ ਨੇ ਆਖਿਆ ਮੈਨੂੰ ਨਹੀਂ ਲੱਭਾ, ਮੈਂ ਹੋ ਕੇ ਆਇਆ ਹਾਂ ਉੱਥੋਂ ? ਤੇ ਜਦੋਂ ਸਾਧਾਂ ਜਾ ਕੇ ਵੇਖਿਆ ਤਾਂ ਸਰੋਵਰ ਇਉਂ ਲੱਗਾ ਜਿਵੇਂ ਕਈ ਵਰ੍ਹਿਆਂ ਦਾ ਸੁੱਕਾ ਪਿਆ ਹੋਇਆ ਹੈ। ਇਹ ਵੇਖ ਕੇ ਫਿਰ ਉਹ ਸਾਧ ਬਹਿਸਨ-ਬਹਿਸਾ ਕਰਨ ਲੱਗ ਪਏ। ਸ਼ਾਸਤਰ ਦੇ ਅਰਥ ਕਰਨ ਲੱਗ ਪਏ ਤੇ ਬੜੇ-ਬੜੇ ਔਖੇ ਸਲੋਕ ਲੱਗ ਪਏ ਪੜ੍ਹਨ ਤੇ ਕਹਿਣ ਲੱਗੇ, ਇਸ ਨੂੰ ਤਾਂ ਅਰਥ ਆਉਣੇ ਹੀ ਨਹੀਂ, ਇਹ ਕੀ ਜਾਣਦਾ ਪੰਜਾਬ ਦੀ ਧਰਤੀ 'ਤੇ ਰਹਿਣ ਵਾਲਾ। ਬੜੇ ਸਲੋਕ ਵੀ ਪੜ੍ਹੇ ਉਹਨਾਂ ਨੇ ਤੇ ਕਿਹਾ ਇਸ ਨੂੰ ਕੀ ਪਤਾ ਸਲੋਕਾਂ ਬਾਰੇ, ਇਸ ਨੇ ਤਾਂ ਘਬਰਾ ਜਾਣਾ ਹੈ ਤੇ ਸਾਹਿਬ ਸੱਚੇ ਪਾਤਸ਼ਾਹ ਵਾਸਤੇ ਭਾਈ ਗੁਰਦਾਸ ਜੀ ਕਹਿੰਦੇ ਹਨ :

*"ਸਬਦਿ ਜਿਤੀ ਸਿਧਿ ਮੰਡਲੀ*
*ਕੀਤੋਸੁ ਅਪਣਾ ਪੰਥੁ ਨਿਰਾਲਾ।"*

ਸ਼ਬਦ ਦਾ ਅਰਥ ਕਰਕੇ, ਸਲੋਕਾਂ ਦਾ ਅਰਥ ਦੱਸ ਕੇ, ਤਮਾਮ ਸਾਧਾਂ ਨੂੰ ਠੰਢ ਪਾ ਕੇ, ਤੇ ਜਿਤਨੀ ਵੀ ਸਾਧਾਂ ਦੀ ਮੰਡਲੀ ਸੀ, ਉਹ ਸ਼ਬਦ ਦੇ ਪ੍ਰਤਾਪ ਨਾਲ ਜਿੱਤ ਲਈ ਅਤੇ ਆਪਣਾ ਪੰਥ ਨਾਨਕ-ਨਿਰੰਕਾਰੀ ਨੇ ਵੱਖਰਾ ਕਰ ਲਿਆ ਅਤੇ ਸੁਮੇਰ ਪਰਬਤ 'ਤੇ ਹੀ ਹੋਕਾ ਦਿੱਤਾ :



*ਨਾਨਕ ਨਾਮੁ ਸੁਖਾਲਾ,*
*ਕਲਿਜੁਗਿ ਨਾਨਕ ਨਾਮੁ ਸੁਖਾਲਾ ॥੩੧॥*

*(ਭਾਈ ਗੁਰਦਾਸ, ੧/੩੧)*

ਮਾਨ ਸਿੰਘ ਜੀ ਝੌਰ ਕਹਿੰਦੇ, ਮੈਂ ਕਿਸੇ ਜਗ੍ਹਾ 'ਤੇ ਗਿਆ ਸੀ ਅਤੇ ਉਥੇ ਦੋ ਸੱਜਣ ਆਏ ਤੇ ਮੈਨੂੰ ਕਹਿਣ ਲੱਗੇ, ਭਾਈ ਜੀ ! ਕੇਸ ਰੱਖਣ ਦਾ ਕੀ ਫਾਇਦਾ ਹੈ ? ਤਾਂ ਮਾਨ ਸਿੰਘ ਜੀ ਝੌਰ ਕਹਿੰਦੇ ਤੂੰ ਮੇਰੇ ਕੋਲੋਂ ਨਾ ਪੁੱਛ, ਤੂੰ ਤਾਂ ਘਰੋਂ ਲੜ-ਲੱਗੀ ਕੋਲੋਂ ਹੀ ਪੁੱਛ ! ਉਹ ਮੇਰੇ ਨਾਲੋਂ ਚੰਗਾ ਜਵਾਬ ਦੇਊ ਤੈਨੂੰ। ਉਹ ਕਹਿਣ ਲੱਗੇ, ਭਾਈ ਜੀ, ਮਖੌਲ ਕਰਦੇ ਹੋ ! ਤਾਂ ਭਾਈ ਜੀ ਕਹਿੰਦੇ, ਮੈਂ ਤਾਂ ਸੱਚ ਬੋਲਿਆ ਹੈ ਕਿ ਤੂੰ ਕੇਸਾਂ ਦੀ ਗੱਲ ਘਰੋਂ ਹੀ ਪੁੱਛ ਲਈਂ। ਕਹਿੰਦਾ ਇਹ ਕੀ ਮਤਲਬ ? ਤਾਂ ਭਾਈ ਜੀ ਕਹਿੰਦੇ ਮੈਂ ਕਿਹਾ ਜਿੰਨੇ ਕੁ ਰੱਬ ਨੇ ਦਿੱਤੇ ਸੀ, ਉਨੇ ਕੁ ਤੈਨੂੰ ਤੇ ਤੇਰੀ ਘਰਵਾਲੀ ਨੂੰ ਸਵਾਰ ਨਹੀਂ ਆਇਆ, ਜਿਹੜੇ ਕੇਸ ਬਜ਼ਾਰੋਂ ਲਿਆ ਕੇ ਇੱਡਾ ਵੱਡਾ ਜਿਹਾ ਛੱਜ ਬਣਾਇਆ ਹੋਇਆ ਈ ! ਤੇ ਆਖਿਰ ਕੋਈ ਗੱਲ ਹੈ ਈ ਏ ਨਾ। ਇਸ ਲਈ ਉਹਦੇ ਕੋਲੋਂ ਹੀ ਪੁੱਛ ਲਈਂ ਮੇਰੇ ਕੋਲੋਂ ਨਾ ਪੁੱਛ। ਇਸ ਤੋਂ ਇਲਾਵਾ ਹੋਰ ਵੀ ਗੱਲਾਂ ਹੋਈਆਂ। ਇਕ ਅੱਲ੍ਹੜ ਜਿਹੇ ਆਦਮੀ ਨੇ ਕਾਕੇ ਦੇ ਨਿੱਕੇ-ਨਿੱਕੇ ਚੋਲੇ ਲਏ ਚਾਰ। ਜਦੋਂ ਉਹ ਚਾਰ ਕੁ ਵਰ੍ਹਿਆਂ

ਦਾ ਸੀ, ਤੇ ਹੁਣ ਕਾਕਾ ਹੋਇਆ ਹੈ ਪੰਝੀ ਕੁ ਵਰ੍ਹਿਆਂ ਦਾ ਤੇ ਉਹ ਚੋਲੇ ਲੈ ਕੇ ਉਸ ਦੀ ਮਾਂ ਕੋਲੋਂ ਪੁੱਛਦਾ ਹੈ ਇਹ ਚੋਲੇ ਕਿਸ ਦੇ ? ਕਾਕੇ ਨੇ ਆਖਿਆ, "ਜੀ ਮੇਰੇ।" ਉਹ ਕਹਿਣ ਲੱਗਾ ਕਿ ਤੂੰ ਝੂਠ ਬੋਲਦਾ ਹੈਂ ਤੇ ਕਾਕੇ ਨੇ ਆਖਿਆ, ਸੱਚ ਬੋਲਦਾ ਹਾਂ, ਇਹ ਚਾਰੇ ਹੀ ਚੋਲੇ ਮੇਰੇ ਹਨ, ਭਾਵੇਂ ਮੇਰੀ ਮਾਂ ਕੋਲੋਂ ਪੁੱਛ ਲੈ ਤੇ ਸਾਡੇ ਪਿੰਡ ਦੀ ਦਾਈ ਵੀ ਜਾਣਦੀ ਹੈ ਕਿ ਇਹ ਚੋਲੇ ਮੇਰੇ ਨੇ। ਕਹਿਣ ਲੱਗਾ ਕਿ ਤੂੰ ਝੂਠ ਬੋਲਦਾ ਹੈਂ। ਅੱਛਾ, ਜੇ ਤੇਰੇ ਤਾਂ ਫਿਰ ਪਾ ਕੇ ਵਿਖਾ। ਉਹ ਹੁਣ ਪੰਝੀ ਵਰ੍ਹਿਆਂ ਦਾ ਤੇ ਚੋਲੇ ਚਾਰ ਵਰ੍ਹਿਆਂ ਦੇ ਸੀ। ਇਸੇ ਤਰ੍ਹਾਂ ਬਾਕੀ ਵੀ ਧਰਮ ਮੇਰੇ ਨੇ, ਪਰ ਉਦੋਂ ਦੇ ਹਨ ਜਦੋਂ ਮੈਂ ਚਾਰ ਵਰ੍ਹਿਆਂ ਦਾ ਸੀ। ਹੁਣ ਮੈਂ ੨੫ ਵਰ੍ਹਿਆਂ ਦਾ ਹੋ ਗਿਆ ਹਾਂ, ਪੂਰਾ ਸਿੱਖ ਬਣ ਗਿਆ ਹਾਂ। ਇਸ ਲਈ ਹੁਣ ਇਹ ਮੇਰਾ ਧਰਮ ਹੈ। ਅਸੀਂ ਨਿੱਕੀਆਂ-ਨਿੱਕੀਆਂ ਗੱਲਾਂ 'ਤੇ ਟੱਪਲਾ ਖਾ ਜਾਂਦੇ ਹਾਂ। ਇਕ ਵਾਰੀ ਦੋ ਮਲਾਹ ਲੜ ਪਏ ਪੱਤਨ 'ਤੇ। ਕਹਿਣ ਲੱਗੇ ਪਹਿਲਾਂ ਮੈਂ ਜਾਣਾ ਹੈ ਤੇ ਦੂਜਾ ਕਹੇ ਮੈਂ ਜਾਣਾ ਹੈ। ਉਥੇ ਇਕ ਬਾਬੇ ਵਰਗਾ ਸਿਆਣਾ ਸੀ। ਕਹਿਣ ਲੱਗਾ, ਕਿਉਂ ਲੜਦੇ ਪਏ ਹੋ ? ਤੁਸੀਂ ਨੰਬਰ ਮੁਕੱਰਰ ਕਰ ਲਉ। ਮਲਾਹਾਂ ਨੇ ਆਖਿਆ ਕਿ ਠੀਕ ਹੈ ਨੰਬਰ ਹੀ ਮੁਕੱਰਰ ਹੋਣਗੇ ਕਿ ਅੱਜ ਇਹ ਬੇੜੀ ਜਾਏਗੀ, ਆਹ ਬੇੜੀ ਜਾਏਗੀ ਤੇ ਮੁਸਾਫਿਰਾਂ ਨੂੰ ਕੀ ਪਤਾ ਸੀ ਤੇ ਮੁਸਾਫਿਰ ਆ ਕੇ ਉਸ ਬੇੜੀ ਉੱਤੇ ਬੈਠ ਗਏ, ਜਿਸ ਦੀ ਅੱਜ ਪਾਰ ਜਾਣ ਦੀ ਵਾਰੀ ਨਹੀਂ ਸੀ ਅਤੇ ਬੇੜੀ ਤਾਂ ਭਰ ਗਈ ਤੇ ਬੇੜੀ ਦੇ ਮਾਲਿਕ ਨੇ ਆ ਕੇ ਆਖਿਆ ਕਿ ਪਿਆਰਿਓ ਇਸ ਪਾਰ ਨਹੀਂ ਜਾਣਾ। ਔਹ ਜਾਣ ਵਾਲੀ ਹੈ ਬੇੜੀ, ਇਸ ਲਈ ਉਥੇ ਬੈਠ ਜਾਉ। ਉਹਨਾਂ ਮੁਸਾਫਿਰਾਂ ਕਿਹਾ, "ਬਿਲਕੁਲ ਨਹੀਂ। ਕੀ ਇਹ ਘਸੀ ਹੋਈ ਹੈ ? ਟੁੱਟੀ ਹੋਈ ਹੈ ?" ਕਿਉਂ ਨਹੀਂ ਪਾਰ ਜਾਣਾ ਇਸ ਨੇਂ! ਤੈਨੂੰ ਤਾਪ ਚੜ੍ਹਿਆ ਹੋਇਆ ਏ ? ਕੀ ਗੱਲ ਤੇਰੇ ਕੋਲੋਂ ਚੱਪੂ ਲਗਦਾ ਨਹੀਂ ? ਉਸ ਨੇ ਕਿਹਾ, ਸਭ ਠੀਕ ਹੈ, ਮੈਂ ਵੀ ਤੰਦਰੁਸਤ ਹਾਂ, ਬੇੜੀ ਵੀ ਠੀਕ ਹੈ, ਪਰ ਇਸ ਨੇ ਨਹੀਂ ਜਾਣਾ, ਔਹ ਜਾਏਗੀ। ਫਿਰ ਮੁਸਾਫਿਰਾਂ ਨੇ ਆਖਿਆ, ਕਿਉਂ ਨਹੀਂ ਜਾਣਾ! ਕਹਿੰਦਾ ਮੇਰੀ ਵਾਰੀ ਨਹੀਂ ਅਤੇ ਅੱਜ ਵਾਰੀ ਉਸ ਬੇੜੀ ਦੀ ਹੈ। ਅਤੇ ਜੇ ਤੁਸੀਂ ਪਾਰ ਜਾਣਾ ਹੈ ਤੇ ਉਸ ਬੇੜੀ ਵਿਚ ਬੈਠ ਜਾਉ ਤੇ ਮੇਰੀ ਬੇੜੀ ਦੀ ਵਾਰੀ ਤਾਂ ਪਰਸੋਂ ਹੀ ਆਉਣੀ ਹੈ ਅਤੇ ਮੈਂ ਤੁਹਾਨੂੰ ਪਰਸੋਂ ਲੈ ਜਾਵਾਂਗਾ। ਬੈਠੇ ਰਹੋ ਅੰਨ-ਪਾਣੀ ਛਕੋ ਤੇ ਛਕਾਉ। ਇਸੇ ਹੀ ਤਰ੍ਹਾਂ ਪਿਆਰਿਓ ਸਤਿਯੁਗ ਵਿਚ ਕੋਈ ਹੋਰ ਬੇੜੀ ਸੀ ਤੇ ਕੋਈ ਹੋਰ ਮਲਾਹ ਸੀ, ਦੁਆਪਰ ਵਿਚ ਵੀ ਕੋਈ ਹੋਰ ਬੇੜੀ ਤੇ ਕੋਈ ਹੋਰ ਮਲਾਹ ਸੀ। ਹੁਣ ਕਲਯੁਗ ਵਿਚ ਜਿਹੜੀ ਬੇੜੀ ਹੈ "ਸਤਿਨਾਮ-ਸ੍ਰੀ ਵਾਹਿਗੁਰੂ" ਦੀ ਤੇ ਇਹਦਾ ਮਲਾਹ ਹੈ "ਬਾਬਾ ਨਾਨਕ"!

ਮਿੱਤਰੋ ! ਸਾਹਿਬ ਸ੍ਰੀ 'ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਦਾ ਟਾਈਮ-ਟੇਬਲ ਵੀ ਹੈ। ਜਿੰਨਾ ਚਿਰ ਤੂੰ ਇਸ ਦਾ ਕਹਿਣਾ ਨਹੀਂ ਨਾ ਮੰਨਦਾ ਤੇ ਉਸ ਰਸਤੇ ਨਹੀਂ ਚੱਲਦਾ, ਤੂੰ ਆਪਣੀ ਮੰਜ਼ਿਲ 'ਤੇ ਨਹੀਂ ਪਹੁੰਚ ਸਕਦਾ। ਇਹਦਾ ਹੁਕਮ ਮੰਨਣਾ ਹੀ ਪੈਣਾ ਹੈ, ਕਿਉਂਕਿ ਇਸ ਦੀ ਡਿਊਟੀ ਹੈ ਕਲਯੁਗ ਵਿਚ ! ਜਿਹੜਾ ਨਾਮ ਸਿਮਰੇਗਾ, ਸਤਿਨਾਮ ਜਪੇਗਾ ਤੇ ਸਿੱਖੀ ਗ੍ਰਹਿਣ ਕਰੇਗਾ, ਸਿੱਖੀ ਦੀ ਧਾਰਨਾ ਧਾਰੇਗਾ, ਨਾਮ ਜਪ ਕੇ ਪਾਪ ਨਾਸ ਕਰਕੇ ਜਿਹੜਾ ਇਸ ਬੇੜੀ 'ਤੇ ਬੈਠ ਜਾਏਗਾ ਤਾਂ :

*ਨਾਨਕ ਨਾਮੁ ਸੁਖਾਲਾ*
*ਕਲਜੁਗਿ ਨਾਨਕ ਨਾਮੁ ਸੁਖਾਲਾ ॥੩੧॥*

ਕਲਯੁਗ ਦੇ ਰਸਤੇ ਵਿਚੋਂ ਪਾਰ ਹੋਣ ਵਾਸਤੇ ਕੇਵਲ 'ਸਤਿਨਾਮ-ਵਾਹਿਗੁਰੂ' ਦਾ ਅਭਿਆਸ ਹੈ। ਮੇਰੇ ਸਾਹਿਬ ਸੱਚੇ ਪਾਤਸ਼ਾਹ ਨੇ ਕਿੰਨਾ ਸੋਹਣਾ ਫੈਸਲਾ ਦੇ ਦਿੱਤਾ ਹੈ ਸਾਧਾਂ ਨੂੰ :

*ਕਾਜ਼ਰ ਕੋਠ ਮਹਿ ਭਈ ਨ ਕਾਰੀ*
*ਨਿਰਮਲ ਬਰਨੁ ਬਨਿਓ ਰੀ ॥*

ਕਿਸ ਤਰ੍ਹਾਂ ਬਣੇ :



*ਮਹਾ ਮੰਤ੍ਰੁ ਗੁਰ ਹਿਰਦੈ ਬਸਿਓ*
*ਅਚਰਜ ਨਾਮੁ ਸੁਨਿਓ ਰੀ ॥੨॥*

ਗੁਰੂ ਕੋਲੋਂ ਸੁਣਿਆ ਨਾਮ, ਜੋ ਮਹਾਂ-ਮੰਤਰ ਬਣ ਕੇ ਮੇਰੇ ਹਿਰਦੇ ਵਿਚ ਵੱਸ ਗਿਆ :

*ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ*
*ਅਪੁਨੈ ਚਰਣਿ ਲਗਾਈ ॥*
*ਪ੍ਰੇਮ ਭਗਤਿ ਨਾਨਕ ਸੁਖੁ ਪਾਇਆ*
*ਸਾਧੂ ਸੰਗਿ ਸਮਾਈ ॥*

*(ਪੰਨਾ ੩੮੪)*

ਅਰਥਾਤ ਜਿਨ੍ਹਾਂ ਨੇ ਪ੍ਰੇਮ-ਭਗਤੀ ਕੀਤੀ, ਸਾਧ-ਸੰਗਤ ਵਿਚ ਆ ਕੇ ਆਸਣ ਲਾਏ, ਇਥੋਂ ਸੁਰਤੀ ਜੋੜੀ, ਆਪਣੇ ਪਿਆਰੇ ਦੇ ਨਾਲ ਆਪਣਾ ਮਨ ਜੋੜ ਕੇ ਅਰਾਧਨਾ ਕੀਤੀ। ਉਹ ਪਿਆਰਿਓ, ਭਵਸਾਂਗਰ ਤੋਂ ਪਾਰ ਹੋਏ ਨੇ। ਇਥੇ ਸੁਖੀਏ ਹਨ ਤੇ ਅੱਗੇ ਸੁਹੇਲੇ ਹਨ। ਮੇਰਾ ਵਾਹਿਗੁਰੂ ਕ੍ਰਿਪਾ ਕਰੇ ਕਿ ਤੁਸੀਂ ਨਾਨਕ ਨਿਰੰਕਾਰੀ ਦੇ ਦੱਸੇ ਹੋਏ ਰਸਤੇ 'ਤੇ ਤੁਰੋ। ਇਕੱਠੇ ਹੋ ਕੇ ਕਾਫਲਾ ਬਣ ਕੇ ਚੱਲੀਏ।

*ਤੁਧ ਆਗੈ ਅਰਦਾਸਿ ਹਮਾਰੀ*
*ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ*
*ਕੋਈ ਨਾਉ ਨ ਜਾਣੈ ਮੇਰਾ॥*

(ਪੰਨਾ ੩੮੩)

*ਮਾਘਿ ਮਜਨੁ ਸੰਗਿ ਸਾਧੂਆ*
*ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ*
*ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ*
*ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ*
*ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ*
*ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ*
*ਜੀਅ ਦਇਆ ਪਰਵਾਨੁ॥*
*ਜਿਸਨੋ ਦੇਵੈ ਦਇਆ ਕਰਿ*
*ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ*
*ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ*
*ਜਿਨ ਪੂਰਾ ਗੁਰੁ ਮਿਹਰਵਾਨੁ॥੧੨॥*
*ਮਨ ਤੇ ਜਾਇ ਗੁਮਾਨੁ ਪਿਆਰੇ,*
*ਮਨ ਤੇ ਜਾਇ ਗੁਮਾਨੁ॥*

ਮਾਨ ਸਿੰਘ ਜੀ ਹੋਰ ਦੱਸਦੇ ਹਨ ਕਿ ਜੋ ਮੈਨੂੰ ਸਮਝ ਪਈ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਬਾਣੀ ਵਿਚ ਅਨੇਕ ਜੁਗਤੀਆਂ ਨਾਲ, ਅਨੇਕ ਉਪਾਵਾਂ ਨਾਲ, ਅਨੇਕ ਤਰੀਕਿਆਂ ਨਾਲ 'ਮਨ' ਨੂੰ ਸਮਝਾਉਣ ਦਾ ਉਚਾਰਾ ਕੀਤਾ ਗਿਆ ਹੈ ਅਤੇ ਬੜੇ ਪ੍ਰਮਾਣ ਦਿੱਤੇ ਹਨ ਤੇ ਜਿਨ੍ਹਾਂ ਵਿਚੋਂ ਇਕ ਪ੍ਰਮਾਣ ਦਿਨ ਤੇ ਰਾਤ ਦਾ ਹਜ਼ੂਰ ਨੇ ਦਿੱਤਾ ਹੈ। ਸਾਹਿਬ ਕਹਿੰਦੇ ਨੇ :

*ਦਿਨ ਤੇ ਪਹਰ*
*ਪਹਰ ਤੇ ਘਰੀਆਂ*
*ਆਵ ਘਟੈ ਤਨੁ ਛੀਜੈ ॥*

(ਪੰਨਾ ੬੯੨)

ਵਿਦਵਾਨ ਸੱਜਣਾਂ, ਪ੍ਰਮਾਰਥ ਦੇ ਰਸਤੇ ਖੋਜੀਆਂ ਨੇ ਇਕ ਟਾਈਮ ਦਾ ਨਾਮ ਰੱਖਿਆ ਹੈ 'ਊਸ਼ਾ' ਅਤੇ ਉਹ ਟਾਈਮ ਦਿਨ ਵਿਚ ਦੋ ਵੇਰਾਂ ਆਉਂਦਾ ਹੈ। ਜਿਸ ਵੇਲੇ ਦਿਨ ਅਤੇ ਰਾਤ ਦਾ ਮੇਲ ਹੋ ਜਾਏ, ਉਸ ਸਮੇਂ ਦਾ ਨਾਂ 'ਊਸ਼ਾ' ਹੈ। ਜਿਵੇਂ ਦਿਨ ਸਹਿਜੇ-ਸਹਿਜੇ ਬੀਤ ਜਾਏ ਤੇ ਰਾਤ ਪੈਣ ਵਾਲੀ ਹੋਵੇ ਪਰ ਅਜੇ ਪਈ ਨਾ ਹੋਵੇ ਤੇ ਜਿਸ ਨੂੰ ਅਸੀਂ ਤਰਕਾਲਾਂ ਵੇਲਾ ਆਖਦੇ ਹਾਂ ਤੇ ਇਹ ਟਾਈਮ ਜਦੋਂ ਇਕੱਠਿਆਂ ਦਿਨ ਤੇ ਰਾਤ ਹੋ ਜਾਏ ਤਾਂ ਉਸ ਟਾਈਮ ਦਾ ਨਾਮ ਊਸ਼ਾ ਹੈ ਅਤੇ ਸਹਿਜੇ-ਸਹਿਜੇ ਜਦੋਂ ਰਾਤ ਬੀਤ ਗਈ, ਦਿਨ ਚੜ੍ਹਨ ਦੇ ਆਰਪਾਰ ਹੋ ਗਿਆ ਪਰ ਅਜੇ ਚੜ੍ਹਿਆ ਨਹੀਂ, ਅਰਥਾਤ ਸੂਰਜ ਅਜੇ ਚੜ੍ਹਿਆ ਨਹੀਂ ਤੇ ਨਾਲੇ ਰਾਤ ਦਾ ਹਨੇਰਾ ਅਲੋਪ ਹੋ ਜਾਣਾ, ਇਸ ਸਾਂਝੇ ਟਾਈਮ ਦਾ ਨਾਂ ਵੀ 'ਊਸ਼ਾ' ਹੈ। ਉਹ ਜਿਹੜਾ ਊਸ਼ਾ ਦਾ ਟਾਈਮ ਹੈ ਨਾ ਸਵੇਰੇ, ਜਦੋਂ ਸੂਰਜ ਅਜੇ ਚੜ੍ਹਿਆ ਨਹੀਂ ਪਰ ਚੜ੍ਹਨ ਵਾਲਾ ਹੈ, ਤਾਂ ਉਦੋ ਦਿਨ ਆਪਣੀ ਜਾਤ ਵਿਚ ਮੁਕੰਮਲ ਹੈ ਪਰ ਜਿਸ ਵੇਲੇ ਰਾਤ ਮੁੱਕ ਗਈ, ਦੋ-ਤਿੰਨ ਕਿਰਨਾਂ ਸੂਰਜ ਦੀਆਂ ਪਸਰ ਗਈਆਂ ਤੇ ਦਿਨ ਦੀ ਉਮਰ ਵੀ ਪੂਰੀ ਨਾ ਰਹੀ ਤੇ ਉਸ ਦੇ ਚਾਰ ਟੁਕੜੇ ਹੋ ਗਏ।

*"ਦਿਨ ਤੇ ਪਹਰ"*

ਅਰਥਾਤ ਜਦੋਂ ਇਕ ਪਹਿਰ ਵਿਚੋਂ ਵੀ ਥੋੜ੍ਹਾ ਸਮਾਂ ਬੀਤ ਗਿਆ, ਫਿਰ ਬਣ ਗਈਆਂ ਘੜੀਆਂ।

*"ਦਿਨ ਤੇ ਪਹਰ*
*ਪਹਰ ਤੇ ਘਰੀਆਂ"*

ਇਸੇ ਤਰ੍ਹਾਂ ਜਿਸ ਵੇਲੇ ਬੱਚੇ ਦਾ ਮਾਂ ਦੇ ਗਰਭ ਦਾ ਕੋਰਸ ਪੂਰਾ ਹੋ ਜਾਂਦਾ ਹੈ ਤੇ ਜਨਮ ਲੈਣ ਦੇ ਆਰ-ਪਾਰ ਹੋ ਜਾਂਦਾ ਹੈ, ਪਰ ਅਜੇ ਜਨਮ ਲਿਆ ਨਹੀਂ ਹੁੰਦਾ। ਇਸੇ ਤਰ੍ਹਾਂ ਹੀ ਜਿਵੇਂ ਸੂਰਜ ਦੀਆਂ ਕਿਰਨਾਂ ਦੇ ਪਸਰਨ ਤੋਂ ਪਹਿਲਾਂ ਸੂਰਜ ਪੂਰਾ ਮੁਕੰਮਲ ਹੈ, ਦਿਨ ਪੂਰਾ ਮੁਕੰਮਲ ਹੈ, ਪਰ ਦੋ-ਚਾਰ ਕਿਰਣਾਂ ਨਿਕਲ ਆਉਣ ਤਾਂ ਦਿਨ ਦੇ ਚਾਰ ਟੁਕੜੇ ਹੋ ਜਾਂਦੇ ਨੇ। ਇਵੇਂ ਹੀ ਜਨਮ ਲੈਣ ਤੋਂ ਪਹਿਲਾਂ ਮਨੁੱਖ ਦੀ ਉਮਰ ਪੂਰੀ ਹੁੰਦੀ ਹੈ ਦਿਨ ਵਾਂਗੂੰ। ਪਰ ਜਨਮ ਲੈਂਦਿਆਂ ਅਨੁਸਾਰ ਜਦੋਂ ਇਕ ਦੋ ਸਵਾਸ ਲੈ ਲਏ ਤਾਂ ਜਿਵੇਂ ਦਿਨ ਚੜ੍ਹਦਿਆਂ ਸਾਰ

ਦਿਨ ਦੇ ਚਾਰ ਟੁਕੜੇ ਹੋ ਜਾਂਦੇ ਨੇ ਨਾ। ਇਸੇ ਤਰ੍ਹਾਂ ਹੀ ਜਨਮ ਲੈਂਦਿਆਂ ਅਨੁਸਾਰ ਇਸ ਦੀ ਜ਼ਿੰਦਗੀ ਦੇ ਵੀ ਚਾਰ ਟੁਕੜੇ ਹੋ ਜਾਂਦੇ ਨੇ। ਇਹ ਬਾਲਪਨ ਹੈ, ਇਹ ਕਿਸ਼ੋਰ ਹੈ। ਫਿਰ ਆਖਿਰ ਤੇ ਸੂਰਜ ਡੁੱਬ ਜਾਂਦਾ ਹੈ।

***"ਦਿਨ ਤੇ ਪਹਰ***
***ਪਹਰ ਤੇ ਘਰੀਆਂ"***

ਉਮਰ ਘਟਦੀ ਜਾਂਦੀ ਹੈ, ਕਾਇਆ ਕਮਜ਼ੋਰ ਹੁੰਦੀ ਜਾਂਦੀ ਹੈ ਤੇ ਗਰੀਬ-ਨਿਵਾਜ਼ ਇਕ ਹਲੂਣਾ ਜਿਹਾ ਦਿੰਦੇ ਨੇ :

***"ਆਵ ਘਟੈ ਤਨੁ ਛੀਜੈ॥"***
***"ਕਾਲੁ ਅਹੇਰੀ॥"***

ਇਸ ਪੰਕਤੀ ਤੋਂ ਭਾਵ ਹੈ ਕਿ ਜਿਹੜੀ ਮੌਤ ਹੈ, ਇਹ ਅਹੇਰੀ ਮਤਲਬ ਸ਼ਿਕਾਰਨ ਹੈ। ਜਿਵੇਂ ਸ਼ਿਕਾਰੀ ਆਪਣਾ ਸ਼ਿਕਾਰ ਲੱਭਦਾ ਹੈ, ਇਸੇ ਤਰ੍ਹਾਂ ਮੌਤ ਵੀ ਆਪਣਾ ਸ਼ਿਕਾਰ ਲੱਭਦੀ ਫਿਰਦੀ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਕਹਿੰਦੇ ਹਨ :

***"ਹੰਸਾ ਸਰਵਰ"***

ਜਿਵੇਂ ਹੰਸ ਚੌਵੀ ਘੰਟੇ ਮਾਨਸਰੋਵਰ ਦੇ ਕੋਲ ਬੈਠਾ ਰਹਿੰਦਾ ਹੈ, ਇਸੇ ਤਰ੍ਹਾਂ ਕਾਲ, ਸਰੀਰ, ਜਿਹੜੀ ਮੌਤ ਹੈ ਉਹ ਵੀ ਆਦਮੀਆਂ ਦੇ ਸਿਰ 'ਤੇ ਚੌਵੀ ਘੰਟੇ ਬੈਠੀ ਰਹਿੰਦੀ ਹੈ, ਛੱਡ ਕੇ ਨਹੀਂ ਜਾਂਦੀ।

***"ਕਾਲੁ ਅਹੇਰੀ"***

ਮੌਤ ਸ਼ਿਕਾਰਨ ਹੈ।

***"ਫਿਰੈ ਬਧਿਕ ਜਿਉ***

ਸ਼ਿਕਾਰੀ ਦੀ ਤਰ੍ਹਾਂ ਇਹ ਭੱਜੀ ਫਿਰਦੀ ਹੈ ਆਪਣੇ ਤੀਰ ਲੈ ਕੇ।

***ਕਹਹੁ ਕਵਨ ਬਿਧਿ ਕੀਜੈ॥"***

*(ਪੰਨਾ ੬੯੨)*

ਸਾਹਿਬ ਸੱਚਾ ਪਾਤਸ਼ਾਹ ਕਹਿੰਦੇ ਹਨ, ਇਹਦੇ ਕੋਲੋਂ ਬਚਣ ਲਈ, ਸਿਮਰਨ ਕਰਨ ਲਈ, ਨਰਕਾਂ ਦੇ ਦੁੱਖੋਂ ਛੁਟਕਾਰਾ ਪਾਉਣ ਲਈ ਕੀ ਉਪਾਅ ਕਰੀਏ ? ਕੀ ਤਰੀਕਾ ਕਰੀਏ ? ਕੀ ਜੁਗਤੀ ਕਰੀਏ ?

ਇਸ ਲਈ ਮਨ ਅੰਦਰ ਹੈ ਕਿ ਨਾਮ ਸਿਮਰੋ। ਮਨ ਸਮਝਾਉ ਤੇ ਸੰਗਤ ਵਿਚ ਆਉ, ਤਾਂਕਿ ਜਨਮ ਲੇਖੇ ਲੱਗ ਜਾਏ ਅਤੇ ਜੇ ਦਿਨ ਰਾਤ ਦੇ ਪ੍ਰਮਾਣ ਨਾਲ ਮਨ ਨਹੀਂ ਸਮਝਿਆ ਤੇ ਫਿਰ ਚਾਰ ਪਹਿਰੇ ਇਸ ਦੇ ਸਾਹਮਣੇ ਰੱਖੋ, ਤਾਂਕਿ ਕਿਸੇ ਤਰ੍ਹਾਂ ਤੁਹਾਡਾ ਮਨ ਟਿਕ ਜਾਏ। ਜੇ ਵਾਹਿਗੁਰੂ ਦੇ ਨੇੜੇ ਜਾਣਾ ਹੈ, ਨਰਕਾਂ

ਤੋਂ ਬਚਣਾ ਹੈ, ਮੌਤ ਤੋਂ ਬਚਣਾ ਹੈ, ਕਾਇਆ ਦੀ ਕਾਲੀ ਰਾਤ ਤੋਂ ਬਚਣਾ ਹੈ, ਤਾਂ ਕੇਵਲ ਸਿਮਰਨ ਕਰੋ, ਵਾਹਿਗੁਰੂ ਦੇ ਨਾਮ ਦੀ ਅਰਾਧਨਾ ਕਰੋ। ਸਤਿਸੰਗ ਵਿਚ ਜਾ ਕੇ ਸਮਾਂ ਬਤੀਤ ਕਰੋ, ਤਾਂਕਿ ਤੁਹਾਡਾ ਸਮਾਂ ਲੇਖੇ ਲੱਗ ਜਾਏ, ਕਿਉਂਕਿ ਕਲਯੁਗ ਵਿਚ ਹੋਰ ਕਿਸੇ ਚੀਜ਼ ਨੇ ਨਾਲ ਨਹੀਂ ਜਾਣਾ, ਸਾਥ ਨਹੀਂ ਨਿਭਣਾ ਅਤੇ ਅਗਰ ਨਾਲ ਕਿਸੇ ਨੇ ਜਾਣਾ ਹੈ ਤਾਂ ਕੇਵਲ "ਸਤਿਨਾਮ ਵਾਹਿਗੁਰੂ" ਨੇ। ਇਸ ਲਈ ਵਾਹਿਗੁਰੂ ਦੇ ਨਾਮ ਦੀ ਅਰਾਧਨਾ ਕਰੋ, ਉਸ ਨੂੰ ਸਿਮਰੋ, ਤਾਂਕਿ ਤੁਹਾਡੇ ਪਾਪਾਂ ਦਾ ਨਾਸ ਹੋ ਜਾਏ ਤੇ ਤੁਸੀਂ ਵਾਹਿਗੁਰੂ ਦੇ ਨੇੜੇ ਹੋ ਸਕੋ। ਗੁਰੂ ਗ੍ਰੰਥ ਸਾਹਿਬ ਵਿਚ ਤਾਂ ਇਥੋਂ ਤੱਕ ਲਿਖਿਆ ਹੈ ਕਿ ਮਰਦੇ ਦਮਾਂ ਤੱਕ ਸੰਗਤ ਕਰਦੇ ਰਹਿਣਾ, ਕਿਉਂਕਿ ਇਹਦੇ ਵਿਚ ਕਦੇ ਘਾਟਾ ਨਹੀਂ ਪੈਣਾ, ਇਸ ਵਿਚ ਹਮੇਸ਼ਾਂ ਵਾਧਾ ਹੀ ਹੋਣਾ ਹੈ।

✡

# ਸਵਰਗ

*"ਤੁਧ ਆਗੈ ਅਰਦਾਸਿ ਹਮਾਰੀ*
*ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ*
*ਕੋਈ ਨਾਉ ਨ ਜਾਣੈ ਮੇਰਾ॥"*

(ਪੰਨਾ ੩੮੩)

ਗੁਰੂ ਕੀ ਪਰਮ ਸਤਿਕਾਰਯੋਗ ਸਾਜੀ ਨਿਵਾਜੀ, ਗੁਰੂ ਕਾ ਸੁੰਦਰ ਰੂਪ-ਸਰੂਪ ਸਾਧ ਸੰਗਤ ਜੀ! ਗੁਰਮੁਖਿ, ਮਾਈ-ਭਾਈ, ਜੋ 'ਗੁਰੂ ਗ੍ਰੰਥ ਸਾਹਿਬ' ਦੀ ਹਜ਼ੂਰੀ ਵਿਚ ਜੁੜ ਬੈਠੇ ਹੋ, ਆਉ ਸਾਰੇ ਆਪਣਾ ਮਨ 'ਗੁਰੂ ਦੇ ਸ਼ਬਦ' ਨਾਲ ਜੋੜਨ ਦਾ ਯਤਨ ਕਰੀਏ।



*"ਐਸੋ ਸਮਰਥੁ ਵਰਨਿ ਨ ਸਾਕਉ*
*ਐਸੋ ਸਮਰਥੁ ਵਰਨਿ ਨ ਸਾਕਉ"*

(ਪੰਨਾ ੩੮੪)

ਚੜ੍ਹਦੀਆਂ ਕਲਾਂ ਵਿਚ ਸਾਰੇ ਚਲੇ ਗਏ ਨੇ ਕਿ ਉਹਨਾਂ ਨੂੰ 'ਗੁਰਮਤਿ' ਹੀ ਭੁੱਲ ਗਈ ਹੈ। ਪ੍ਰਚਾਰ ਦੀ ਇੰਨੀ ਕਮੀ ਹੋ ਗਈ ਹੈ ਕਿ ਅਸੀਂ ਹੁਣ ਹਰ ਕੰਮ ਲੈ-ਦੇ ਕੇ ਭੁਗਤਾਉਂਦੇ ਹਾਂ। ਗੁਰੂ ਕੇ ਸਿੱਖਾ! ਕਾਲਜ ਇਸ ਕਰਕੇ ਨਹੀਂ ਬਣਾਏ ਜਾਂਦੇ ਕਿ ਬਿਲਡਿੰਗ ਖੜੀ ਕਰ ਦਿਉ ਤੇ ਵਿਚ ਪੜ੍ਹਨ ਵਾਲਾ ਕੋਈ ਨਾ ਆਉ। ਜੇ ਕਾਲਜ ਬਣਾ ਕੇ, ਕਾਲਜ ਕੋਲੋਂ ਕਾਲਜ ਦਾ ਫਾਇਦਾ ਹੀ ਨਹੀਂ ਲੈਣਾ ਤੇ ਫਿਰ ਉਹ ਕਰੋੜਾਂ ਰੁਪਏ ਖਰਚਣ ਦੀ ਲੋੜ ਨਹੀਂ। ਗੁਰਦੁਆਰੇ ਆ ਕੇ ਜੇ ਤੁਸੀਂ ਕੁਝ ਸਿੱਖਣਾ ਹੀ ਨਹੀਂ, ਬਾਣੀ ਕੰਠ ਕਰਨੀ ਹੀ ਨਹੀਂ ਤੇ ਫਿਰ ਬਹੁਤੀਆਂ ਬਿਲਡਿੰਗਾਂ ਖੜੀਆਂ ਕਰਨ ਨਾਲ ਮਹਾਰਾਜ ਖੁਸ਼ ਨਹੀਂ ਹੋ ਜਾਂਦੇ।

*"ਐਸੋ ਸਮਰਥੁ ਵਰਨਿ ਨ ਸਾਕਉ*
*ਐਸੋ ਸਮਰਥੁ ਵਰਨਿ ਨ ਸਾਕਉ"*

(ਪੰਨਾ ੩੮੪)

ਇਸ ਸ਼ਬਦ ਦਾ ਪਿਛੋਕੜ ਵੀ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਜ

ਸੋ ਸ਼ਬਦ ਐਸਾ ਹੈ, ਜਿਨ੍ਹਾਂ ਦੀ ਕੋਈ ਭੂਮਿਕਾ ਹੈ:

*ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ॥*

*ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥"*

(ਪੰਨਾ ੭੦੯)

ਮਾਨ ਸਿੰਘ ਜੀ ਝੌਰ ਆਪਣੇ ਬਾਰੇ ਦੱਸਦੇ ਹਨ ਕਿ ਮੈਂ ਆਪਣੇ ਆਪ ਨੂੰ ਸਿੱਧਾ ਸਿੱਖ ਜਾਣਦਾ ਹਾਂ। ਇਸ ਤਰ੍ਹਾਂ ਕਿ ਬੜਾ ਚਿਰ ਹੋਇਆ ਪਾਕਿਸਤਾਨ ਬਣਦਿਆਂ ਨੂੰ ਕਿ ਮੇਰੇ ਨਿੱਕੇ ਭਰਾ ਵਾਸਤੇ ਕੋਈ ਰਿਸ਼ਤਾ ਲੈ ਕੇ ਆਇਆ ਸੀ ਤੇ ਮੇਰੀ ਵਹੁਟੀ ਨੇ ਮੈਨੂੰ ਬਾਰੀ ਵਿਚੋਂ ਆਵਾਜ਼ ਮਾਰੀ ਤੇ ਹੌਲੀ ਜਿਹੀ ਕਿਹਾ ਕਿ ਖੰਡ ਹੈ ਨਹੀਂ ਤੇ ਪ੍ਰਾਹੁਣੇ ਆ ਗਏ ਹਨ ਤੇ ਮਾਨ ਸਿੰਘ ਜੀ ਝੌਰ ਕਹਿੰਦੇ ਮੈਂ ਇਸੇ ਗੱਲ ਨੂੰ ਹੀ ਉੱਚੀ ਸਾਰੀ ਕਿਹਾ, ਕੀ ਗੱਲ, ਖੰਡ ਹੈ ਨਹੀਂ! ਉਹ ਕਹਿਣ ਲੱਗੀ ਤੁਸੀਂ ਤੇ ਭਾਂਡਾ ਹੀ ਭੰਨ ਦਿੱਤਾ ਤੇ ਮੈਂ ਅੱਗੋਂ ਕਿਹਾ ਕਿ ਇਹ ਜਿਹੜੇ ਕੁੜੀ ਦਾ ਰਿਸ਼ਤਾ ਲੈ ਕੇ ਆਏ ਨੇ ਇਨ੍ਹਾਂ ਕਿਹੜਾ ਕਾਰਖਾਨਾ ਲਾਇਆ ਹੋਇਆ ਹੈ। ਬਾਜ਼ਾਰੋਂ ਉਹ ਲਿਆਉਂਦੇ ਨੇ ਤੇ ਬਾਜ਼ਾਰੋਂ ਹੀ ਤੂੰ ਲਿਆਉਣੀ ਹੈਂ ਅਤੇ ਅਗਰ ਨਹੀਂ ਪੈਸੇ ਹੈਗੇ ਤਾਂ ਮੇਰੇ ਕੋਲੋਂ ਲੈ ਲੈ ਤੇ ਉਹ ਕੁੜੀ ਵਾਲੇ ਕਹਿਣ ਲੱਗੇ, ਭਾਈਆ, ਤੇਰਾ ਸਭ ਕੁਝ ਛੱਡਿਆ, ਤੂੰ ਬੱਸ ਰਿਸਤਾ ਕਬੂਲ ਕਰ।

*"ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥"*



ਕਹਿੰਦੇ ਨੇ ਮਰਾਸੀ ਕਿਤੇ ਗਿਆ ਪਾਣੀ ਭਰਨ ਤੇ ਅੱਧ ਵਿਚ ਆ ਗਿਆ ਪਾਣੀ ਦਾ ਘੜਾ ਤੇ ਉਧਰੋਂ ਕੋਈ ਗਾਉਂਦਾ ਸੀ:

*"ਐ ਸੱਜਣ ਮੇਰੇ ਘਰ ਆ...ਉ...,*

*ਐ ਸੱਜਣ ਮੇਰੇ ਘਰ ਆ।"*

ਉਹ ਜਿਸ ਵੇਲੇ ਆਇਆ ਨਾ ਕਿ ਸੱਜਣ ਮੇਰੇ ਘਰ ਆ ਤੇ ਉਸ ਨੇ ਲੱਜ ਹੀ ਛੱਡ ਦਿੱਤੀ। ਕਹਿਣ ਲੱਗਾ, ਆ, ਆ, ਆ,... ਆ... ਆ। ਉਹ ਘੜਾ ਵਿਚ। ਕਿਸੇ ਨੇ ਪੁੱਛਿਆ ਕਿ ਇਹ ਕੀ ਗੱਲ ਹੈ ? ਟੱਬਰ ਪਿਆਸਾ ਤੇ ਤੂੰ ਘੜਾ ਹੀ ਖੂਹ ਵਿਚ ਸੁੱਟ ਦਿੱਤਾ। ਖਸਮੁਖਾਣਾ ਕਹਿੰਦਾ ਘੜਾ ਤੇ ਕੱਢ ਲਵਾਂਗੇ, ਪਰ ਜਿਹੜਾ ਤਾਰੋਂ ਘੁੱਸ ਗਿਆ, ਉਹਦਾ ਰਿਹਾ ਕੁਝ ਨਹੀਂ। ਕੋਸ਼ਿਸ਼ ਕਰੋ, ਸਿੱਧੀ ਜਿਹੀ ਟੇਕ ਹੈ :

*"ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥*

*ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥"*

(ਪੰਨਾ ੭੦੯)

ਸੰਗਤ ਜੀ! ਜੇ ਕੋਈ ਆਖੇ ਨਾ ਕਿ ਕਥਾ ਕਰਨ ਵਾਲਾ 'ਰਾਗੀ' ਬਣ

ਜਾਏ ਤੇ ਅਠਾਰਾਂ ਆਨੇ ਝੂਟ ਹੈ ਤੇ ਜੇ ਕੋਈ ਕਹੇ ਕਿ ਰਾਗੀ 'ਗੁਰੂ ਗ੍ਰੰਥ ਸਾਹਿਬ' ਦੀ ਕਥਾ ਕਰਨ ਵਾਲਾ 'ਗਿਆਨੀ' ਬਣ ਜਾਏ ਤਾਂ ਇਹ ਛੱਤੀ ਆਨੇ ਝੂਠ ਹੈ।

ਕਥਾ ਕਦੋਂ ਬਣਦੀ ਹੈ ? ਸਰੋਤਾ ਕਦੋਂ ਰਚਦਾ ਹੈ ? ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ :

*"ਜਾ ਤੂ ਮੇਰੈ ਵਲਿ ਹੈ"*

(ਪੰਨਾ ੧੦੯੬)

ਸੰਸਕ੍ਰਿਤ ਨਹੀਂ ਹੈ ਇਹ। ਹਾਲਾਂਕਿ 'ਗੁਰੂ ਗ੍ਰੰਥ ਸਾਹਿਬ' ਵਿਚ ਬੜੇ ਔਖੇ-ਔਖੇ ਸ਼ਬਦ ਆਉਂਦੇ ਹਨ। ਇਸ ਤੋਂ ਭਾਵ ਹੈ ਕਿ ਜੇ ਤੂੰ ਮੇਰੇ ਪਾਸੇ ਹੋ ਜਾਏਂ, ਮੇਰੇ ਹੱਕ ਵਿਚ ਹੋ ਜਾਏਂ, ਮੇਰੀ ਤਰਫ ਹੋ ਜਾਏਂ ਤਾਂ ਫਿਰ ਮੈਨੂੰ ਕਿਸੇ ਦਾ ਡਰ ਹੀ ਕੀ ਹੈ ? ਇਕ ਜਗ੍ਹਾ ਹੋਰ ਵੀ ਪਾਠ ਆਇਆ ਹੈ :

*"ਜਿਸ ਨੋ ਤੂ ਪ੍ਰਭ ਵਲਿ*
*ਤਿਸੁ ਕਿਆ ਮੁਹਛੰਦਗੀ ॥*
*ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਗੀ ॥"*

(ਪੰਨਾ ੯੬੧)

ਐ ਵਾਹਿਗੁਰੂ ! ਜਿਸ ਦੇ ਵੱਲ ਤੂੰ ਹੋ ਜਾਏਂ, ਜਿਸ ਦੇ ਹੱਕ ਵੱਲ ਤੂੰ ਹੋ ਜਾਏਂ, ਜਿਸ ਦੀ ਤਰਫ ਤੂੰ ਹੋ ਜਾਏਂ, ਜਿਸ ਦੇ ਧੜੇ 'ਤੇ ਤੂੰ ਖਲੋ ਜਾਏਂ, ਉਹ ਕਿਸੇ ਦੀ ਮੁਥਾਜੀ ਨਹੀਂ ਕਰ ਸਕਦਾ ਤੇ ਬੰਦਗੀ ਵੀ ਉਹੋ ਹੀ ਕਰ ਸਕਦਾ ਹੈ ਜਿਸ ਦੇ ਉੱਪਰ ਤੇਰੀ ਰਹਿਮਤ ਹੋਵੇ।

*"ਬਸੰਤਿ ਸੁਰਗ ਲੋਕਹ ਜਿਤਤੇ*

ਮੈਂ ਇਹ ਦੱਸ ਸਕਦਾ ਹਾਂ ਕਿ ਇਸ ਵਿਚ ਦੋ ਵਾਰ ਪਾਠ ਆਇਆ ਹੈ ਫਿਰੈ। ਇਕ ਵਾਰੀ ਆਇਆ ਹੈ 'ਫ' ਨੂੰ ਸਿਹਾਰੀ ਰ ਤੇ 'ਹਿ' ਅਰਥਾਤ 'ਫਿਰਹੈ' ਤੇ ਦੂਜੀ ਵਾਰ ਆਇਆ ਹੈ 'ਫ' ਨੂੰ ਸਿਹਾਰੀ ਲ ਨੂੰ ਦੁਲਾਵਾਂ। ਸਵਰਗ ਲੋਕ ਨੂੰ ਬੜਾ ਕੁਝ ਜਾਣਦੇ ਨੇ ਲੋਕ। ਆਖਦੇ ਨੇ ਸਵਰਗ ! ਤੇ ਮਾਨ ਸਿੰਘ ਜੀ ਝੌਰ ਕਹਿੰਦੇ ਜਦੋਂ ਮੈਂ ਸਿੱਖਾਂ ਦੀ ਜ਼ਬਾਨੋਂ ਸਵਰਗ-ਸਵਰਗ ਸੁਣਦਾ ਹਾਂ ਨਾ ਤੇ ਮੈਂ ਹੈਰਾਨ ਹੋ ਜਾਂਦਾ ਹਾਂ ਤੇ ਕਹਿੰਦਾ ਹਾਂ ਕਿ ਇਨ੍ਹਾਂ 'ਗੁਰੂ ਗ੍ਰੰਥ ਸਾਹਿਬ' ਦਾ ਪਾਠ ਨਹੀਂ ਸੁਣਿਆ। ਗੁਰੂ ਗ੍ਰੰਥ ਸਾਹਿਬ ਜੀ ਤਾਂ ਇਹ ਗੱਲ ਕਹਿੰਦੇ ਨੇ :

*"ਕਿਆ ਸੁਰਗ ਕਿਆ ਨਰਕ ਬੀਚਾਰਾ*
*ਸੰਤਨ ਦੋਊ ਅਰਾਧੇ ॥*

ਇਸ ਪੰਕਤੀ ਤੋਂ ਭਾਵ ਹੈ ਕਿ ਸੰਤਾਂ ਨੂੰ ਨਾ ਸਵਰਗਾਂ ਦੀ ਇੱਛਾ ਹੈ, ਨਾ

ਨਰਕਾਂ ਦਾ ਡਰ। ਸੰਤ ਨੂੰ ਨਾ ਸਵਰਗ ਦੀ ਖਾਹਿਸ਼ ਹੈ ਤੇ ਨਾ ਹੀ ਇਹ ਨਰਕ ਕੋਲੋਂ ਡਰਦਾ ਹੈ। ਜਿਨ੍ਹਾਂ ਨੂੰ ਰੱਬ ਮਿਲ ਪਿਆ ਨਾ, ਉਹ ਫਿਰ ਆਪਣੇ ਵਾਹਿਗੁਰੂ ਦੀ ਕਿਰਪਾ ਨਾਲ ਕਿਸੇ ਦੀ ਮੁਥਾਜੀ ਕਰਦੇ ਹੀ ਨਹੀਂ। ਆਮ ਲੋਕ ਸਵਰਗਾਂ ਦੀ ਬੜੀ ਖਾਹਿਸ਼ ਰੱਖਦੇ ਹਨ ਤੇ ਲਾਲਚ ਵੀ ਸਵਰਗਾਂ ਦਾ ਹੀ ਦਿੰਦੇ ਹਨ ਤੇ ਗੁਰੂ ਗ੍ਰੰਥ ਸਾਹਿਬ ਦੀ ਤਾਲੀਮ ਇਹ ਹੈ ਕਿ ਸਵਰਗ ਤੇ ਕਿਤੇ ਰਿਹਾ :

***"ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥"***

(ਪੰਨਾ ੧੦੭੮)

ਇਸ ਤੋਂ ਭਾਵ ਹੈ ਕਿ ਗਿਆਨਵਾਨ ਪੁਰਸ਼ ਤਾਂ ਮੁਕਤੀ ਦਾ ਵੀ ਤਿਆਗ ਕਰਦਾ ਹੈ, ਉਹ ਤਾਂ ਮੁਕਤੀ ਦੀ ਵੀ ਖਾਹਿਸ਼ ਨਹੀਂ ਰੱਖਦਾ। ਮੈਂ ਇਕ ਮੁਸਲਮਾਨ ਦਾ ਵੀ ਬਚਨ ਪੜ੍ਹਿਆ ਹੈ ਕਿ ਇਹ ਜਿਹੜਾ ਸਵਰਗ ਹੈ, ਇਹ ਥੱਕੇ ਹੋਏ ਲੋਕਾਂ ਦਾ ਇਕ ਪੜਾਅ ਹੈ, ਕਿ ਹੁਣ ਅਗਾਂਹ ਜਾਣ ਨੂੰ ਜੀਅ ਨਹੀਂ ਕਰਦਾ, ਥੱਕੇ ਹੋਏ ਹਾਂ, ਇਥੇ ਹੀ ਬੈਠ ਜਾਉ। ਡਾ: ਸਰ ਇਕਬਾਲ ਨੇ ਇਕ ਗੱਲ ਕਹੀ ਹੈ :

***ਨਿਕਲ ਜਾਏ ਅਕਲ ਸੇ ਦੂਰ,***
***ਕਿ ਯਹ ਚਿਰਾਗੇ ਰਾਹ ਹੈ।***

ਅਰਥਾਤ ਜਿਹੜੀ ਅਕਲ ਹੈ ਨਾ ਤੇਰੀ, ਜਿਥੇ ਤੇਰੀ ਮੰਜ਼ਿਲ ਹੈ ਨਾ, ਉਸ ਮੰਜ਼ਿਲ ਦੇ ਰਸਤੇ ਦਾ 'ਦੀਵਾ' ਹੈ ਅਕਲ! ਚਿਰਾਗ ਹੈ ਉਸ ਰਸਤੇ ਦਾ ਅਕਲ।



***ਨਿਕਲ ਜਾਏ ਅਕਲ ਸੇ ਦੂਰ,***
***ਕਿ ਯਹ ਚਿਰਾਗੇ ਰਾਹ ਹੈ।***
***ਮੰਜ਼ਿਲ ਨਹੀਂ।***

ਇਸ ਤੋਂ ਭਾਵ ਕਿ ਅਕਲ ਨੂੰ ਕਿਤੇ ਮੰਜ਼ਿਲ ਨਾ ਸਮਝ ਬੈਠੀਂ। ਦਾਨਾ ਬਣ ਜਾ, ਸਿਆਣਾ ਬਣ ਜਾ, ਅਕਲ ਨੂੰ ਕਿਤੇ ਆਪਣਾ ਪੜਾਅ ਨਾ ਸਮਝ ਬੈਠੀਂ। ਧੋਖਾ ਖਾਵੇਂਗਾ, ਕਿਉਂਕਿ ਪੜਾਅ ਹੋਰ ਹੈ, ਮੰਜ਼ਿਲ ਕਿਤੇ ਦੂਰ ਹੈ। ਇਹ ਉਸ ਨੂੰ ਪੁੱਛ ਜਿਨ੍ਹਾਂ ਨੇ ਮੰਜ਼ਿਲ 'ਤੇ ਪਹੁੰਚਣਾ ਹੈ। ਫਿਰ ਉਹਨਾਂ ਨੂੰ ਸਵਰਗਾਂ ਦੀ ਖਾਹਿਸ਼ ਨਹੀਂ ਹੁੰਦੀ।

***"ਬਸੰਤਿ ਸੁਰਗ ਲੋਕਹ***
***ਜਿਤਤੇ ਪ੍ਰਿਥਵੀ ਨਵ ਖੰਡਣਹ॥"***

ਪੁੰਨ ਕਰਦਾ-ਕਰਦਾ ਭਾਵੇਂ ਸਵਰਗ ਲੋਕ ਵਿਚ ਚਲਿਆ ਜਾਏ ਤੇ ਧੂਨੀ ਤਪਦਾ-ਤਪਦਾ ਕਿਤੇ ਨੌਂ-ਖੰਡ ਪ੍ਰਿਥਵੀ ਦਾ ਰਾਜਾ ਬਣ ਜਾਏ। ਲੇਕਿਨ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਨੌ ਖੰਡ ਪ੍ਰਿਥਵੀ ਦਾ ਰਾਜਾ ਬਣ ਕੇ ਸਵਰਗਾਂ ਵਿਚ ਵਾਸਾ ਕਰਕੇ :

*"ਬਿਸਰੰਤ ਹਰਿ ਗੋਪਾਲਹ"*

ਜੇ ਉਸ ਨੂੰ ਭੁੱਲ ਗਿਆ ਹੈ "ਸਤਿਨਾਮ-ਵਾਹਿਗੁਰੂ" ਤਾਂ :

*"ਨਾਨਕ ਤੇ ਪ੍ਰਾਣੀ ਉਦਿਆਨ ਭ੍ਰਮਣਹ ॥"*

(ਪੰਨਾ ੭੦੭)

ਹਜ਼ੂਰ ਕਹਿੰਦੇ ਹਨ ਕਿ ਉਸ ਨੂੰ ਸਵਰਗਾਂ ਦਾ ਵਾਸੀ ਨਾ ਸਮਝਿਓ, ਸਮਝਿਓ ਕਿ ਉਹ ਕੋਈ ਰਾਹ ਵਿਚੋਂ, ਰਸਤਿਓਂ ਭੁੱਲਾ ਹੋਇਆ ਰਾਹੀ ਹੈ, ਜਿਹੜਾ ਜੰਗਲਾਂ ਵਿਚ ਟੱਕਰਾਂ ਮਾਰਦਾ ਫਿਰਦਾ, ਜਿਸ ਨੂੰ ਮੰਜ਼ਿਲ ਨਹੀਂ ਲੱਭਦੀ, ਬਲਕਿ ਇੱਧਰ-ਉੱਧਰ ਹੱਥ-ਪੱਲੇ ਮਾਰਦਾ ਫਿਰਦਾ ਹੈ।

*"ਕਉਤਕ ਕੋਡ ਤਮਾਸਿਆ*
*ਚਿਤਿ ਨ ਆਵਸ ਨਾਉ ॥"*

ਕਰੋੜਾਂ ਤਮਾਸ਼ੇ ਰੱਖ ਲਏ ਕਿ ਅੱਜ ਇਹਨੇ ਆਉਣਾ, ਅੱਜ ਉਸ ਨੇ ਆਉਣਾ। ਕਲਯੁਗ ਇਸੇ ਨੂੰ ਹੀ ਤਾਂ ਆਖਦੇ ਹਨ।

ਰਾਜਪੂਤਾਨੇ ਦਾ ਇਕ ਰਾਜਾ ਹੋਇਆ। ਉਸ ਕੋਲ ਦਾਨੇ ਮਹਾਂਪੁਰਸ਼ ਰਹਿੰਦੇ ਸਨ ਅਤੇ ਉਹ ਬੜੀਆਂ ਉੱਚੀਆਂ ਗੱਲਾਂ ਕਰਦੇ ਸਨ। ਉਹ ਕਹਿੰਦੇ ਸਨ :

*"ਪੂਤ ਵਹੀ ਮਰ ਜਾਏ,*
*ਜੋ ਕੁਲ ਕੋ ਦਾਗ ਲਗਾਵੇ।*
*ਬ੍ਰਾਹਮਣ ਸੋ ਮਰ ਜਾਏ,*
*ਹਾਥ ਲੇ ਮਧਰਾ ਪਿਆਵੇ।"*



ਉਸ ਬ੍ਰਾਹਮਣ ਦਾ ਵੀ ਸਤਿਆਨਾਸ ਹੋ ਜਾਣਾ ਚਾਹੀਦਾ ਹੈ, ਬੇੜਾ ਗਰਕ ਹੋ ਜਾਣਾ ਚਾਹੀਦਾ ਹੈ, ਜਿਹੜਾ ਜਜਮਾਨਾਂ ਨੂੰ ਆਪ ਸ਼ਰਾਬ ਦੇ ਪਿਆਲੇ ਭਰ-ਭਰ ਕੇ ਪਿਆਵੇ ਅਤੇ ਜਿਹੜੇ ਰਾਜੇ ਨੂੰ ਰਾਜਨੀਤੀ ਨਾ ਆਉਂਦੀ ਹੋਵੇ, ਉਹ ਵੀ ਮਰ ਜਾਣਾ ਚਾਹੀਦਾ ਹੈ। ਉਸ ਦੇ ਵੀ ਜੀਊਣ ਦਾ ਕੋਈ ਫਾਇਦਾ ਨਹੀਂ।

*"ਬੇਨਿਆਵ ਰਾਜਾ ਮਰੇ,*

ਅਰਥਾਤ ਜਿਸ ਨੂੰ ਇਨਸਾਫ ਨਹੀਂ ਕਰਨਾ ਆਉਂਦਾ।

*"ਬੇਨਿਆਵ ਰਾਜਾ ਮਰੇ,*
*ਤਬੈ ਨੀਂਦ ਭਰ ਸੋਈਏ।*
*ਬੇਤਾਲ ਕਹੇ ਬਿਕ੍ਰਮ ਸੁਣੋ !*
*ਇਤੇ ਮਰੇ ਨਾ ਰੋਈਏ।*

ਐ ਬਿਕਰਮ ਦੱਤ ! ਇੰਨੇ ਬੰਦੇ ਜੇ ਮਰ ਜਾਣ ਤਾਂ ਕਦੇ ਅੱਥਰੂ ਨਾ ਕੇਰੀਏ, ਕਿਉਂਕਿ ਚੰਗਾ ਹੋਇਆ ਸਿਆਪਾ ਮੁੱਕਾ। ਫਿਰ ਬਿਕਰਮ ਦੱਤ ਨੇ ਬੇਤਾਲ ਨੂੰ

ਪੁੱਛਿਆ ਕਿ 'ਕਲਯੁਗ ਕਦੋਂ ਆਵੇਗਾ ?' ਤੇ ਬਿਕਰਮ ਦੱਤ ਨੇ ਸਿਰ ਹਿਲਾ ਕੇ, ਮਿੱਠਾ ਜਿਹਾ ਮੁਸਕਰਾ ਕੇ ਆਖਿਆ, ਰਾਜਾ ! ਦਇਆ ਤਾਂ ਅਲੋਪ ਹੋ ਗਈ, ਬਿਸਤਰਾ ਹੀ ਲਪੇਟਿਆ ਗਿਆ ਦਇਆ ਦਾ। ਜਿਹੜਾ ਧਰਮ ਸੀ ਉਹ ਕਿਤੇ ਪਾਤਾਲ ਵਿਚ ਧੱਸ ਗਿਆ

**"ਝੂਠ ਬੋਲੈ ਸਭ ਨਾਰ"**

ਇਸ ਪੰਕਤੀ ਤੋਂ ਭਾਵ ਕਿ ਇਸਤਰੀ-ਪੁਰਸ਼ ਵੀ ਝੂਠ ਬੋਲਣ ਲੱਗ ਪਏ ਅਤੇ ਪਾਪ ਜਿਹੜਾ ਸੀ ਹਰ ਵਰਣ, ਹਰ ਸੁਸਾਇਟੀ ਵਿਚ ਵੜ ਗਿਆ। ਜਿਸ ਵੇਲੇ ਪਾਪ ਕਿਰਤ ਵਿਚ ਆ ਜਾਏ, ਦੁਹਾਈ ਰੱਬ ਦੀ ਉਸ ਨੂੰ ਵੱਖਰਿਆਂ ਕਰਨਾ ਔਖਾ ਹੋ ਜਾਂਦਾ ਹੈ। ਜਿਵੇਂ ਕਿ ਕੀ ਕਰਮ ਕਰਦੇ ਹੋ ? ਜੀ ਸਾਡੀ ਜੀ ਮੋਟਰ ਸਪੇਅਰ ਪਾਰਟ ਦੀ ਦੁਕਾਨ ਹੈ। ਫਿਰ ਭਾਈ ਸਾਹਿਬ ਜੀ ! ਤੁਸੀਂ ਕੀ ਕੰਮ ਕਰਦੇ ਹੋ ? ਜੀ ਮੈਂ ਟਾਇਰਾਂ ਦਾ ਕੰਮ ਕਰਦਾ ਹਾਂ । ਫਿਰ ਭਾਈ ਜੀ, ਤੁਸੀਂ ਕੀ ਕੰਮ ਕਰਦੇ ਹੋ ? ਕਹਿੰਦੇ ਐਵੇਂ ਜੀ ਥੋੜ੍ਹੀ ਜੀ ਬਲੈਕ ਮਾਰਕੀਟ ਕਰੀਦੀ ਹੈ। ਉਹ ਜਦੋਂ ਖਸਮੁਖਾਣਾ ਕਿਰਤ ਵਿਚ ਆ ਜਾਏ ਪਾਪ ਤੇ ਉਸ ਕਿਰਤ ਵਿਚ ਕਮਾਈ ਹੋਈ ਰੋਟੀ ਜਿਹੜੀ ਕਿ ਸਾਰੇ ਪਰਿਵਾਰ ਨੇ ਖਾਣੀ ਹੈ, ਉਹਨਾਂ ਸਭ ਦੀਆਂ ਬੁੱਧੀਆਂ ਭ੍ਰਿਸ਼ਟ ਹੋ ਜਾਣੀਆਂ ਹਨ। ਫਿਰ ਧਰਮ ਲੱਭੋਗੇ ਕਿੱਥੋਂ ? ਜਿਹੜਾ ਰਾਜਾ ਹੈ ਉਹ ਉਲਟ ਲੋਕਾਂ ਕੋਲੋਂ ਦਾਨ ਮੰਗਣ ਲੱਗ ਪਿਆ। ਫਿਰ ਬੇਤਾਲ ਕਹਿੰਦਾ ਬਿਕਰਮ ਨੂੰ ਕਿ ਜਦੋਂ ਇਹ ਗੱਲਾਂ ਹੋ ਜਾਣ ਤਾਂ ਫਿਰ ਕਲਯੁਗ ਆ ਹੀ ਜਾਂਦਾ ਹੈ ਅਤੇ ਇਸ ਵਕਤ ਕਲਯੁਗ ਜੋਬਨ ਉੱਤੇ ਹੈ। ਉਹ ਆ ਗਿਆ ਹੋਇਆ ਹੈ, ਉਸ ਨੇ ਆਪਣਾ ਜਾਲ ਵੀ ਪਸਾਰ ਦਿੱਤਾ ਹੋਇਆ ਹੈ। ਅਸੀਂ ਉਸ ਦੇ ਵਿਚ ਫਸ ਵੀ ਗਏ ਹੋਏ ਹਾਂ, ਪਰ ਇਕ ਗੱਲ ਬਾਪੂ ਕਹਿੰਦਾ ਹੈ :

**"ਕਉਤਕ ਕੋਡ ਤਮਾਸਿਆ**
**ਚਿਤਿ ਨ ਆਵਸੁ ਨਾਉ॥"**

ਕਰੋੜਾਂ ਤਮਾਸ਼ੇ, ਕਰੋੜਾਂ ਕੌਤਕ, ਕਰੋੜਾਂ ਨਾਚ ਵੀ ਹੋ ਜਾਣ, ਪਰ ਨਾ ਚੇਤੇਂ ਆਵੇ "ਸਤਿਨਾਮ-ਵਾਹਿਗੁਰੂ"।

**"ਨਾਨਕ ਕੋੜੀ ਨਰਕ ਬਰਾਬਰੇ**
**ਉਜੜੁ ਸੋਈ ਥਾਉ॥"**

(ਪੰਨਾ ੭੦੭)

ਜਿਹੜੇ ਥਾਂ ਵਿਚ ਕੌਤਕ ਤਾਂ ਹੈ, ਜਿਹੜੇ ਥਾਂ ਵਿਚ ਭੰਗੜੇ ਤਾਂ ਪੈਂਦੇ ਨੇ, ਜਿਹੜੇ ਥਾਂ ਵਿਚ ਮੁਜਰੇ ਤਾਂ ਹੁੰਦੇ ਹਨ, ਜਿਹੜੇ ਥਾਂ ਵਿਚ ਵਿਸਕੀਆਂ ਤੇ ਉੱਡਦੀਆਂ ਹਨ, ਪਰ ਨਹੀਂ ਚੇਤੇ ਆਉਂਦਾ "ਸਤਿਨਾਮ ਵਾਹਿਗੁਰੂ" ਤਾਂ ਮੇਰੇ

ਬਾਪੂ ਦਾ ਬਚਨ ਹੈ ਕਿ ਉਹ ਥਾਂ ਗਰਕ ਹੋ ਜਾਏ, ਅੱਗ ਲੱਗ ਜਾਏ, ਸੜ ਜਾਏ। ਇਥੋਂ ਤੱਕ ਕਿ ਉਹ ਉੱਜੜ ਜਾਏ ਥਾਂ... ! ਜਿੱਥੇ ਭੁੱਲ ਗਿਆ ਲੋਕਾਂ ਨੂੰ "ਸਤਿਨਾਮ ਸ੍ਰੀ ਵਾਹਿਗੁਰੂ"। ਅੱਗੇ ਹੈ ਪਉੜੀ।

ਬਾਪੂ ਕਹਿੰਦਾ ਹੈ ਦੁਨੀਆਂ ਤਾਂ ਬੜੀ ਉਜਾੜ ਹੈ। ਇਥੇ ਅੱਗ ਬਲ ਰਹੀ ਹੈ, ਝੂਠ ਬੋਲਿਆ ਜਾ ਰਿਹਾ ਹੈ, ਕਾਮ ਦੀਆਂ ਚਾਰ-ਚੁਫੇਰੇ ਨਦੀਆਂ ਵਹਿ ਰਹੀਆਂ ਨੇ। ਹਰ ਪਾਸੇ ਦਗਾ, ਫਰੇਬ ਹੋ ਰਿਹਾ ਹੈ। ਯਾਰੋ ! ਜੇ ਅੰਦਰ ਪਾਪ ਵੜ ਗਿਆ, ਕਿਰਤ ਵਿਚ ਪਾਪ ਵੜ ਗਿਆ, ਅਹਾਰ ਵਿਚ ਪਾਪ ਵੜ ਗਿਆ ਤਾਂ ਫੇਰ ਤੂੰ ਸੱਚ ਕਿੱਥੋਂ ਲੱਭੇਂਗਾ ? ਸਾਹਿਬ ਕਹਿੰਦੇ ਨੇ ਵੇਖ, ਇਹ ਦੁਨੀਆਂ ਉਜਾੜ ਹੈ। ਚਾਰ ਦਿਨ ਦਾ ਮੇਲਾ ਹੈ, ਜਿਸ ਵਿਚ ਤੂੰ ਪੈਰ ਪਸਾਰ ਬੈਠਾ ਹੈਂ।

*"ਮਹਾ ਭਇਆਨ ਉਦਿਆਨ ਨਗਰ*
*ਕਰਿ ਮਾਨਿਆ ॥"*

ਅਤੇ ਤੂੰ ਇਸ ਨੂੰ ਵੱਸਦੀ ਹੋਈ ਨਗਰੀ ਸਮਝ ਬੈਠਾ ਹੈਂ। ਬੜੇ ਲੰਬੇ ਪੈਰ ਪਸਾਰੇ ਤੂੰ !

*"ਮਹਾ ਭਇਆਨ ਉਦਿਆਨ ਨਗਰ*
*ਕਰਿ ਮਾਨਿਆ ॥*
*ਝੂਠ ਸਮਗ੍ਰੀ ਪੇਖਿ*
*ਸਚੁ ਕਰਿ ਜਾਨਿਆ ॥*

(ਪੰਨਾ ੭੦੭)



ਅਰਥਾਤ ਜਿੰਨੀ ਤੇਰੀ ਸਮੱਗਰੀ ਹੈ, ਹਾਥੀ ਨੇ, ਘੋੜੇ ਨੇ, ਗਾਈਂ ਨੇ, ਮੱਝੀਂ ਨੇ, ਵਪਾਰ ਹੈ, ਦੁਕਾਨਾਂ ਹਨ, ਮਕਾਨ ਹੈ, ਇਹ ਸਾਰੀ ਸਮੱਗਰੀ ਸੀ ਝੂਠੀ ! ਅਤੇ ਤੂੰ ਇਸ ਸਭ ਚੀਜ਼ਾਂ ਨੂੰ ਸੱਚਿਆਂ ਸਮਝ ਬੈਠਾ ਹੈਂ ਕਿ ਇਹ ਸਭ ਮੇਰਾ ਹੈ। ਇਹ ਮਰਦੇ ਦਮਾਂ ਤੱਕ ਮੇਰੀ ਹੀ ਰਹਿਣੀ ਹੈ।

*"ਝੂਠ ਸਮਗ੍ਰੀ ਪੇਖਿ*
*ਸਚੁ ਕਰਿ ਜਾਨਿਆ ॥*
*ਕਾਮ ਕ੍ਰੋਧਿ ਅਹੰਕਾਰ*
*ਫਿਰਹਿ ਦੇਵਾਨਿਆ ॥"*

(ਪੰਨਾ ੭੦੭)

ਕਾਮ ਵਿਚ, ਕ੍ਰੋਧ ਵਿਚ, ਲੋਭ, ਮੋਹ, ਹੰਕਾਰ ਵਿਚ ਪਾਗਲ ਹੋਇਆ ਫਿਰਦਾ ਹੈਂ ਤੂੰ, ਦੀਵਾਨਾ ਹੋਇਆ ਫਿਰਦਾ ਹੈਂ ਤੂੰ ! ਇਕ ਗੱਲ ਤੂੰ ਸਿਰਫ ਚੇਤੇ ਰੱਖੀਂ :

*"ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥*

***ਬਿਨੁ ਪੂਰੈ ਗੁਰਦੇਵ***
***ਫਿਰੈ ਸੈਤਾਨਿਆ॥"***

(ਪੰਨਾ ੭੦੯)

ਭਾਈ ਗੁਰਦਾਸ ਜੀ ਵੀ ਆਪਣੀਆਂ ਵਾਰਾਂ ਵਿਚ ਕਹਿੰਦੇ ਹਨ :

***"ਕਰਤਾ ਪੁਰਖੁ ਨਾ ਚੇਤਿਓ***
***ਕੀਤੇ ਨੋ ਕਰਤਾ ਕਰਿ ਜਾਣੈ।"***

(ਭਾਈ ਗੁਰਦਾਸ, ੧੫/੭)

ਰੱਬ ਨੂੰ ਤਾਂ ਤੂੰ ਸਿਮਰਦਾ ਨਹੀਂ ਅਤੇ ਜਿਹੜੀਆਂ ਚੀਜ਼ਾਂ ਰੱਬ ਨੇ ਬਣਾਈਆਂ ਹਨ ਉਹਨਾਂ ਨੂੰ ਹੀ ਕਰਤਾ ਪੁਰਖ ਮੰਨ ਕੇ ਬੈਠ ਗਿਆ ਹੈਂ।

***"ਕਲਿਜੁਗਿ ਬੋਧੁ ਅਉਤਾਰ ਹੈ***
***ਬੋਧੁ ਅਬੋਧ ਨ ਦ੍ਰਿਸਟੀ ਆਵੈ।"***

(ਭਾਈ ਗੁਰਦਾਸ, ੧/੧੭)

***ਕਰਤਾ ਪੁਰਖੁ ਨ ਚੇਤਿਓ,***
***ਕੀਤੇ ਨੋ ਕਰਤਾ ਕਰਿ ਜਾਣੈ।***

(ਭਾਈ ਗੁਰਦਾਸ, ੧੫/੭)

ਭਾਈ ਸਾਹਿਬ ਕਹਿੰਦੇ ਹਨ, ਇਹ ਜਵਾਨ ਹੋ ਗਿਆ। ਕੋਈ ਨਾਰੀ ਬਣ ਕੇ ਇਹਦੇ ਘਰ ਆ ਗਈ ਤੇ ਇਹ ਉਸ ਦਾ ਪਤੀ ਬਣ ਗਿਆ। ਫਿਰ ਇਹਨਾਂ ਦੇ ਪਿਆਰ ਦਾ ਨਤੀਜਾ, ਇਨ੍ਹਾਂ ਘਰ ਕਾਕਾ ਜੰਮ ਪਿਆ। ਅੱਗੋਂ ਕਾਕਾ ਵੀ ਵਿਆਹ ਦਿੱਤਾ ਤੇ ਫਿਰ ਉਹਦੇ ਘਰ ਕਾਕਾ ਜੰਮ ਪਿਆ। ਆਪਣਾ ਕਾਕਾ ਪਿਤਾ ਜੀ, ਪਿਤਾ ਜੀ ਆਖਣ ਲੱਗ ਪਿਆ ਅਤੇ ਹੁਣ ਤਾਂ ਕੋਈ ਪਿਤਾ ਜੀ ਆਖਦਾ ਹੀ ਨਹੀਂ। ਵੈਸੇ ਵੀ ਪਿਤਾ ਜੀ ਕਹਿ ਕੇ ਚਪੇੜਾਂ ਖਾਣੀਆਂ ਸਨ। ਹੁਣ ਤਾਂ ਉਹ "ਡੈਡੀ" ਆਖਦਾ ਹੈ ਅਤੇ ਮਾਂ ਵੀ ਮਾਂ ਅਖਵਾ ਕੇ ਰਾਜ਼ੀ ਨਹੀਂ। ਇਹ ਵੀ ਕਹਿੰਦੀ ਹੈ ਕਿ ਹੁਣ ਮੈਨੂੰ 'ਮੰਮੀ' ਕਹੋ। ਭਾਵ ਤੈਨੂੰ ਹੁਣ ਪਿਤਾ ਜੀ ਕਹਿਣਾ ਚੰਗਾ ਨਹੀਂ ਲਗਦਾ ਤੇ ਕੀ ਗੁਰੂ ਗ੍ਰੰਥ ਸਾਹਿਬ ਝੂਠ ਬੋਲਦਾ ਹੈ :

***"ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥***
***ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥***
***ਤੂੰ ਮੇਰਾ ਰਾਖਾ ਸਭਨੀ ਥਾਈ***
***ਤਾ ਭਉ ਕੇਹਾ ਕਾੜਾ ਜੀਉ॥੧॥***

(ਪੰਨਾ ੧੦੩)

ਤੇਰੇ ਵਾਸਤੇ ਤੇ ਗੁਰੂ ਅਰਜਨ ਸਾਹਿਬ ਗਲਤ ਹੀ ਲਿਖ ਗਿਆ ਨਾ...।

ਸਿੰਘਾ, ਆਪਣੀ ਸੰਸਕ੍ਰਿਤੀ ਨਾ ਛੱਡ।

*ਨਾਰਿ ਭਤਾਰਿ ਪਿਆਰੁ ਕਰਿ*
*ਪੁਤੁ ਪੋਤਾ ਪਿਉ ਦਾਦੁ ਵਖਾਣੈ।*
*ਧੀਆ ਭੈਣਾ ਮਾਣੁ ਕਰਿ*
*ਤੁਸਨਿ ਰੁਸਨਿ ਸਾਕ ਬਬਾਣੈ।"*

*(ਭਾਈ ਗੁਰਦਾਸ, ੧੫/੭)*

ਬਬਾਨੇ ਦਾ ਅਰਥ ਹੈ 'ਬਾਬਾ'। ਧੀ ਰੁੱਸ ਗਈ ਤਾਂ ਤਰਲੇ ਲੈਂਦਾ ਰਿਹਾ, ਭੈਣ ਰੁੱਸ ਗਈ ਤਾਂ ਤਰਲੇ ਲੈਂਦਾ ਰਿਹਾ ਤੇ ਕਿਸੇ ਵਿਆਹ ਵਿਚ ਪੋਤੀ ਰੁੱਸ ਗਈ। ਇਉਂ ਕੰਮ ਵਿਚ ਹੀ ਰੁੱਝ ਗਿਆ। ਵਾਹਿਗੁਰੂ ਤਾਂ ਉਸ ਨੂੰ ਚੇਤੇ ਹੀ ਭੁੱਲ ਗਿਆ, ਕਿਉਂਕਿ ਵੱਡੇ ਪਰਿਵਾਰ 'ਚੋਂ ਹੋ ਗਿਆ। ਸਹੁਰੇ ਬਣ ਗਏ, ਪੇਕੇ ਬਣ ਗਏ, ਨਾਨਕੇ ਬਣ ਗਏ, ਬਦੋਬਦੀ ਪਰਿਵਾਰ ਵਧ ਗਿਆ ਤੇ ਹੁਣ ਹੋ ਗਿਆ ਪੋਤਿਆਂ ਵਾਲਾ ਤੇ ਵਿਆਹ ਸ਼ਾਦੀਆਂ ਵਿਚ ਜਿੰਨਾ ਚਿਰ ਵੱਡਾ ਪਰਿਵਾਰ ਨਾ ਜਾਏ, ਕੋਈ ਰੋਟੀ ਨਹੀਂ ਖੁਆਉਂਦਾ।

*"ਚਜ ਅਚਾਰ ਵੀਚਾਰ ਵਿਚਿ,*
*ਪੰਚਾ ਅੰਦਰਿ ਪਤਿ ਪਰਵਾਣੈ।*

ਅਰਥਾਤ ਜਿਹੜੇ ਪਿੰਡ ਦੇ ਸਰਪੰਚ ਲੋਕ ਵੀ ਹਨ, ਉਹਨਾਂ ਵਿਚ ਵੀ ਪੱਤ ਹੈ। ਭਾਈਆਂ, ਜਿਹੜਾ ਲਾਗ ਦੇਣਾ ਹੈ, ਉਹ ਵੱਡਾ ਪਰਿਵਾਰ ਹੀ ਦੇਵੇਗਾ ਤੇ ਭਾਈ ਸਾਹਿਬ ਇਕ ਤੁੱਕ ਲਿਖਦੇ ਹਨ :

*"ਚਜ ਅਚਾਰ ਵੀਚਾਰ ਵਿਚਿ*
*ਪੰਚਾ ਅੰਦਰਿ ਪਤਿ ਪਰਵਾਣੈ।*
*ਅੰਤ ਕਾਲ ਜਮ ਜਾਲ ਵਿਚਿ*
*ਸਾਥੀ ਕੋਇ ਨ ਹੋਇ ਸਿਞਾਣੈ।*

ਜਿਸ ਵੇਲੇ ਅੰਤ ਦਾ ਵੇਲਾ ਆਇਆਂ। ਜਮਾਂ ਨੇ ਆਪਣੀ ਜਾਲੀ ਵਿਚ ਫਸਾ ਲਿਆ ਤੇ ਫਿਰ ਨਾ ਭੈਣ, ਨਾ ਭਰਾ, ਨਾ ਧੀ, ਨਾ ਪੁੱਤ ਕਿਸੇ ਨੇ ਸਾਥ ਨਹੀਂ ਦੇਣਾ। ਭਾਈ ਗੁਰਦਾਸ ਜੀ ਸਤਵੀਂ ਤੁੱਕ ਵਿਚ ਕਹਿੰਦੇ ਹਨ :

*"ਗੁਰ ਪੂਰੇ ਵਿਣੁ ਜਾਇ ਜਮਾਣੈ॥੭॥*

*(ਭਾਈ ਗੁਰਦਾਸ, ੧੫/੭)*

ਅਗਰ ਗੁਰੂ ਦੀ ਪੂਰੀ ਸੇਵਾ ਨਹੀਂ ਕੀਤੀ ਤਾਂ ਫਿਰ ਨਰਕਾਂ ਵਿਚ ਜਾਣਾ ਪਵੇਗਾ।

*"ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥*

***ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥***

(ਪੰਨਾ ੭੦੮)

ਅਸੀਂ ਹੁਣ ਕੀਰਤਨ ਨਾਲ ਵੀ ਰੁਚੀ ਘੱਟ ਰੱਖਦੇ ਹਾਂ :

***"ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥***
***ਬਾਤਨ ਹੀ ਅਸਮਾਨੁ ਗਿਰਾਵਹਿ ॥੧॥"***

ਇਸ ਪੰਕਤੀ ਤੋਂ ਭਾਵ ਕਿ ਨਾ ਇਨਸਾਨ ਹੁਣ ਵਾਹਿਗੁਰੂ ਦਾ ਜੱਸ ਕਰਦਾ ਹੈ ਤੇ ਨਾ ਹੀ ਸੁਣਦਾ ਹੈ ਤੇ ਗੱਲਾਂ ਨਾਲ ਅਸਮਾਨ ਦੀਆਂ ਟਾਕੀਆ ਵੀ ਤੋੜ ਲੈਂਦਾ ਹੈ।

***"ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥***
***ਬਾਤਨ ਹੀ ਅਸਮਾਨੁ ਗਿਰਾਵਹਿ ॥੧॥***
***ਐਸੇ ਲੋਗਨ ਸਿਉ ਕਿਆ ਕਹੀਐ ॥***
***ਜੋ ਪ੍ਰਭ ਕੀਏ ਭਗਤਿ ਤੇ ਬਾਹਜ***
***ਤਿਨ ਤੇ ਸਦਾ ਡਰਾਨੇ ਰਹੀਐ ॥***

(ਪੰਨਾ ੩੩੨)

ਇਸ ਦੇ ਅਰਥ ਹਨ ਕਿ ਜਿਨ੍ਹਾਂ ਨੂੰ ਵਾਹਿਗੁਰੂ ਨੇ ਆਪਣੀ ਭਗਤੀ ਨਹੀਂ ਨਾ ਬਖਸ਼ੀ, ਉਹਨਾਂ ਕੋਲੋਂ ਫਿਰ ਸਦਾ ਡਰੋ। ਉਹਨਾਂ ਕੋਲੋਂ ਸਦਾ ਖੌਫ ਖਾਉ, ਉਹਨਾਂ ਕੋਲੋਂ ਸਦਾ ਆਪਣਾ ਪੱਲੂ ਬਚਾਉ। ਆਪ ਤੇ ਕਿਸੇ ਨੂੰ ਚੁਲੀ ਪਾਣੀ ਦੇਣ ਜੋਗੇ ਨਹੀਂ ਕਿਸੇ ਪਿਆਸੇ ਨੂੰ ਅਤੇ ਨਿੰਦਿਆ ਉਹਨਾਂ ਦੀ ਕਰਦੇ ਹਨ ਜਿਨ੍ਹਾਂ ਨੇ ਪਹਾੜਾਂ ਤੋਂ ਗੰਗਾ ਧਰਤੀ ਉੱਤੇ ਲੈ ਆਂਦੀ।

***"ਬੈਠਤ ਉਠਤ ਕੁਟਿਲਤਾ ਚਾਲਹਿ ॥"***

(ਪੰਨਾ ੩੩੨)

ਅਰਥਾਤ ਉਠਦਿਆਂ-ਬੈਠਦਿਆਂ ਵੀ ਖੋਟਾਪਨ ਵਰਤਦੇ ਹਨ। ਕਹਿੰਦੇ ਆਪ ਤਾਂ ਅੰਨ੍ਹੇ ਹਨ, ਰੱਬ ਲੱਭਦਾ ਕੋਈ ਨਹੀਂ, ਸੰਗਤ ਵਿਚ ਆਉਂਦੇ ਨਹੀਂ, ਸੰਤ-ਮਹਾਂਪੁਰਸ਼ਾਂ ਦੀ ਸੇਵਾ ਕਰਦੇ ਨਹੀਂ, ਬਲਕਿ ਲੋਕਾਂ 'ਤੇ ਹੱਸਦੇ ਹਨ, ਲੋਕਾਂ ਨੂੰ ਮਖੌਲ ਕਰਦੇ ਹਨ ਅਤੇ ਇਹੋ ਜਿਹੇ ਲੋਕਾਂ ਨੂੰ ਵੇਖ ਕੇ ਕਬੀਰ ਕਹਿੰਦਾ ਹੈ, ਮੈਂ ਸ਼ਰਮਿੰਦਾ ਹੋ ਗਿਆ ਹਾਂ, ਮੈਨੂੰ ਲੱਜਾ ਆਉਂਦੀ ਹੈ ਕਿ ਇਹ ਲੋਕ ਕਿਉਂ ਜੰਮ ਪਏ ? ਇਨ੍ਹਾਂ ਲੋਕਾਂ ਦਾ ਧਰਤੀ 'ਤੇ ਆਉਣ ਦਾ ਕੀ ਫਾਇਦਾ ? ਇਸ ਲਈ ਜਿਹੜੇ ਬੇਈਮਾਨ ਪੁਰਸ਼ ਨੇ, ਉਹ ਜੰਮ ਪੈਣ ਤਾਂ ਧਰਤੀ ਨੂੰ ਕੋਈ ਫਾਇਦਾ ਨਹੀਂ ਤੇ ਮਰ ਜਾਣ ਤਾਂ ਵੀ ਕੋਈ ਫਾਇਦਾ ਨਹੀਂ, ਬਲਕਿ ਕੋਈ ਨੁਕਸਾਨ ਨਹੀਂ। ਇਸ ਲਈ ਭਾਈ ਗੁਰਦਾਸ ਜੀ ਨੇ ਇਹੋ ਜਿਹਿਆਂ ਵਾਸਤੇ ਕਿਹਾ ਹੈ :

***"ਭਾਰੇ ਭੁਈਂ ਅਕਿਰਤਘਣ,***
***ਮੰਦੀ ਹੂ ਮੰਦੇ।"***

*(ਭਾਈ ਗੁਰਦਾਸ, ੩੫/੮)*

ਭਾਵ ਜਿਹੜੇ ਅਕ੍ਰਿਤਘਣ ਲੋਕ ਹਨ, ਵਾਹਿਗੁਰੂ ਦੇ ਕੀਤੇ ਨੂੰ ਨਹੀਂ ਜਾਣਨ ਵਾਲੇ ਹਨ, ਉਹ ਮੰਦੇ ਤੋਂ ਮੰਦੇ ਹਨ ਭਾਵ ਉਹਨਾਂ ਨੂੰ ਸਵਰਗ ਵਿਚ ਕੋਈ ਥਾਂ ਨਹੀਂ ਮਿਲਣੀ। ਜਿਹੜੇ ਇਨਸਾਨ ਦੂਜਿਆਂ ਦਾ ਭਲਾ ਕਰਦੇ ਹਨ, ਕਿਸੇ ਲੋੜਵੰਦ ਦੀ ਮਦਦ ਕਰਦੇ ਹਨ, ਵਾਹਿਗੁਰੂ ਉਹਨਾਂ ਦੇ ਹਮੇਸ਼ਾਂ ਨਾਲ ਹੈ ਤੇ ਨਾਲ ਹੀ ਰਹੇਗਾ। ਇਸ ਲਈ ਜੇ ਤੂੰ ਆਪਣਾ ਬੇੜਾ ਪਾਰ ਕਰਨਾ ਹੈ ਤਾਂ ਕੇਵਲ 'ਵਾਹਿਗੁਰੂ' ਦਾ ਨਾਮ ਹੀ ਸਿਮਰ। ਵਾਹਿਗੁਰੂ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਚੀਜ਼ ਨੇ ਨਾਲ ਨਹੀਂ ਜਾਣਾ। ਇਸ ਲਈ ਸਾਨੂੰ ਸਾਰਿਆਂ ਨੂੰ ਕੇਵਲ ਨਾਮ ਵੱਲ ਹੀ ਜੁੜਨਾ ਚਾਹੀਦਾ ਹੈ। ਆਪਣੇ ਕਰਮਾਂ ਨੂੰ ਚੰਗੇ ਬਣਾਉਣਾ ਚਾਹੀਦਾ ਹੈ, ਤਾਂਕਿ ਸਾਨੂੰ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਏ, ਉਸ ਦੇ ਦਰਸ਼ਨ ਹੋ ਜਾਣ।

***ਵਾਹਿਗੁਰੂ ਜੀ ਕਾ ਖਾਲਸਾ,***
***ਵਾਹਿਗੁਰੂ ਜੀ ਕੀ ਫਤਹਿ ॥***



☆

*ਧੰਨ ਤੇਰੀ ਸਿੱਖੀ*

# ਬਾਬਾ ਖੁਦਾ ਸਿੰਘ ਨੇ ਹਰੀਜਨਾਂ ਦੀ ਲੜਕੀ ਦੀ ਜਾਨ ਕਿਵੇਂ ਬਚਾਈ ?

*"ਕਿਰਪਾਲੁ ਹੋਇ ਦੁਖੁ ਜਾਇ॥*
*ਗੁਰ ਕਿਰਪਾਲੁ ਹੋਇ ਦੁਖੁ ਜਾਇ॥"*

*(ਪੰਨਾ ੩੮੭)*

ਬੜਾ ਵੱਡਾ ਤਪੀਆ, ਸਾਧਨਾ ਕਰਨ ਵਾਲਾ ਚੰਗਾ, ਕਈ ਵਰ੍ਹਿਆਂ ਦੀ ਜਿਸ ਦੀ ਸਾਧਨਾ, ਉਹ 'ਬਾਬਾ ਬੁੱਢਾ' ਜੀ ਕੋਲ ਬ੍ਰੀੜ ਵਿਚ ਆ ਗਿਆ ਤੇ ਅੱਠ ਦਿਨ ਚੁੱਪ ਕਰਕੇ ਬੈਠਾ ਰਿਹਾ। ਉਹ 'ਬਾਬਾ ਬੁੱਢਾ' ਜੀ ਨੂੰ ਵੇਖਦਾ ਰਿਹਾ ਤੇ 'ਬਾਬਾ ਬੁੱਢਾ ਜੀ' ਰਾਤ ਨੂੰ ਤਿੰਨ ਵਜੇ ਉੱਠੇ, ਇਸ਼ਨਾਨ-ਪਾਨ ਕਰਨ ਤੇ ਫਿਰ ਸਿਮਰਨ ਕਰਨ। ਸਿਮਰਨ ਤੋਂ ਬਾਅਦ ਫਿਰ ਆਸਾ ਦੀ ਵਾਰ ਦਾ ਕੀਰਤਨ ਕਰਨ। ਫਿਰ ਗੁਰਬਾਣੀ ਦੀ ਕਥਾ ਤੇ ਗੁਰਦੁਆਰੇ ਦੇ ਟਾਈਮ ਤੋਂ ਵਿਹਲੇ ਹੋ ਕੇ ਫਿਰ ਲੰਗਰ ਦੇ ਭਾਂਡੇ ਸਾਫ ਕਰਨੇ। ਇਹ 'ਬਾਬਾ ਬੁੱਢਾ' ਜੀ ਦੀ ਘਾਲਣਾ ਸੀ। ਅੱਠ ਦਿਨ ਵੇਖਦਾ ਰਿਹਾ ਤੇ ਰਾਤ ਨੂੰ ਗਿਆਰਾਂ ਵੱਜ ਜਾਇਆ ਕਰਨ। ਸਾਰੀ ਮਾਇਆ ਜਿੰਨੀ ਆਵੇ ਦਿਨ ਦੀ ਤੇ ਉਹ ਮਾਇਆ ਰਾਤ ਨੂੰ ਬਾਬਾ ਜੀ ਇਕੱਠੇ ਕਰਨ। ਪੰਡ ਜਿਹੀ ਬੰਨ੍ਹ ਕੇ ਕਿਸੇ ਬੋਰੀ ਵਿਚ ਪਾਉਣ ਤੇ ਕਿਸੇ ਸਿੱਖ ਦੇ ਸਿਰ ਚੁਕਵਾ ਦੇਣੀ ਤੇ ਕਹਿਣਾ ਮਾਲਿਕਾਂ ਦੇ ਘਰ 'ਸ੍ਰੀ ਹਰਿਮੰਦਰ ਸਾਹਿਬ' ਪਹੁੰਚਾ ਦੇਣੀ। ਇਕ ਧੇਲਾ ਨਹੀਂ ਸੀ ਕੋਲ ਰੱਖਦੇ। ਅੱਠਾਂ ਦਿਨਾਂ ਤੋਂ ਜਿਹੜਾ ਤਪੀਆ ਸੀ ਨਾ ਆਇਆ ਹੋਇਆ ਬਾਬੇ ਦੀ ਬੀੜ ਵਿਚ, ਉਹਦੇ ਹੱਥ ਜੁੜ ਗਏ, ਅਤੇ ਬਾਬੇ ਬੁੱਢੇ ਦੇ ਅੱਗੇ ਤਰਲਾ ਲੈ ਕੇ ਆਖਿਆ, "ਬਾਬਾ! ਜਿਹੋ ਜਿਹਾ ਤੈਨੂੰ ਕੰਨਾਂ ਨਾਲ ਸੁਣਿਆ ਸੀ, ਉਹਦੇ ਨਾਲੋਂ ਕਈ ਗੁਣਾਂ ਨੇਤਰਾਂ ਨਾਲ ਤੁਹਾਨੂੰ ਵੇਖਿਆ ਹੈ ਅਤੇ ਅੱਜ ਮੈਂ ਝੋਲੀ ਅੱਡ ਕੇ ਮੰਗਣ ਆਇਆ ਹਾਂ ਬਾਬਾ ਕਿ ਇਹ ਨਾਮ ਦਾ ਤਿਨਕਾ, ਇਹ ਨਾਮ ਦੀ ਦਾਤ, ਇਹ ਅਮੋਲਕ ਹੀਰਾ, ਭਵਸਾਗਰ ਤੋਂ ਪਾਰ ਕਰਨ ਵਾਲਾ ਇਹ ਤੁਲਹਾ, ਇਹ ਨਾਮ ਦਾ ਜਹਾਜ਼, ਜੋ ਸਤਿਗੁਰ

ਨਾਨਕ ਨਿਰੰਕਾਰੀ ਨੇ ਬਣਾਇਆ, ਇਹਦੇ ਉੱਤੇ ਮੈਨੂੰ ਵੀ ਸਵਾਰ ਕਰ ਦੇਹ। ਨਾਮ ਦਾ ਕਿਨਕਾ ਮੈਨੂੰ ਬਖਸ਼ ਦੇਹ।" ਅਤੇ ਕਿਹਾ, ਬਾਬਾ ਤੂੰ ਪਾਰਸ ਹੈਂ ਤੇ ਮੇਰੇ ਨਾਲ ਵੀ ਛੂਹ ਜਾ, ਮੈਨੂੰ ਵੀ ਸੋਨਾ ਕਰ ਦੇਹ। ਬੜੇ ਤਰਲਿਆਂ ਤੇ ਮਿੰਨਤਾਂ ਨਾਲ ਮਨ ਦੀ ਭਾਵਨਾ ਦੱਸੀ ਤੇ ਬਾਬਾ ਜੀ ਸੁਣਦੇ ਰਹੇ ਅਤੇ ਜਿਸ ਵੇਲੇ ਤਪੀਏ ਦੀ ਅਰਜ਼ ਖਤਮ ਹੋ ਗਈ ਨਾ ਤੇ ਬਾਬੇ ਬੁੱਢੇ ਦੇ ਹੱਥ ਜੁੜ ਗਏ ਤੇ ਕਹਿਣ ਲੱਗੇ, ਤਪੀਆ! ਤੇਰੀ ਭਾਵਨਾ ਬੜੀ ਚੰਗੀ ਹੈ, ਤੂੰ ਨਾਮ ਲੱਭਦਾ ਫਿਰਦਾ ਹੈਂ! ਤੂੰ ਗੁਰੂ ਢੂੰਡਦਾ ਫਿਰਦਾ ਹੈਂ, ਤੇਰੀ ਭਾਵਨਾ ਬੜੀ ਚੰਗੀ ਹੈ, ਪਰ ਤਪੀਆ ਤੂੰ ਥੋੜਾ ਜਿਹਾ ਟਪਲਾ ਖਾ ਗਿਆ ਹੈਂ, ਤੂੰ ਨਾਮ ਦੀ ਦਾਤ ਮੇਰੇ ਕੋਲੋਂ ਮੰਗਦਾ ਹੈਂ, ਤੂੰ ਨਾਮ ਦਾ ਹੀਰਾ ਮੇਰੇ ਕੋਲੋਂ ਮੰਗਦਾ ਹੈਂ, ਤੂੰ ਨਾਮ ਦਾ ਕਿਨਕਾ ਮੇਰੇ ਕੋਲੋਂ ਮੰਗਦਾ ਹੈਂ, ਤੂੰ ਨਾਮ ਦੇ ਜਹਾਜ਼ ਉੱਤੇ ਮੇਰੇ ਜ਼ਰੀਏ ਚੜ੍ਹਨਾ ਚਾਹੁੰਦਾ ਹੈਂ। ਐ ਘਾਲਣਾ ਘਾਲਣ ਵਾਲੇ ਘਾਲੀ! ਮੈਂ ਵੀ ਕਿਸੇ ਦੇ ਦਰ ਦਾ ਭਿਖਾਰੀ ਹਾਂ, ਮੈਂ ਕਿਸੇ ਦੇ ਦਰ ਦਾ ਮੰਗਤਾ ਹਾਂ। ਜਿਹੜਾ ਨਾਮ ਦਾ ਦਾਤਾ ਹੈ ਮੈਂ ਤੈਨੂੰ ਉਹਦੇ ਕੋਲ ਲੈ ਚੱਲਦਾ ਹਾਂ :

*"ਗੁਰ ਕੀ ਬਾਣੀ ਸਿਉ ਰੰਗੁ ਲਾਇ॥*
*ਗੁਰੁ ਕਿਰਪਾਲ ਹੋਇ ਦੁਖੁ ਜਾਇ॥੨॥*
*ਗੁਰ ਬਿਨੁ ਦੂਜਾ ਨਾਹੀ ਥਾਉ॥*
*ਗੁਰੁ ਦਾਤਾ ਗੁਰੁ ਦੇਵੈ ਨਾਉ॥੩॥*
*ਦੇਵੈ ਨਾਉ...॥*

*(ਪੰਨਾ ੩੮੭)*

ਬਾਬਾ ਜੀ ਕਹਿਣ ਲੱਗੇ, ਮੈਂ ਤੈਨੂੰ ਗੁਰੂ ਦਾਤੇ ਕੋਲ ਲੈ ਚੱਲਦਾ ਹਾਂ। ਨਾਮ ਦੀ ਦਾਤ ਦੇਣ ਵਾਲਾ 'ਧੰਨ ਗੁਰੂ ਅਰਜਨ ਦੇਵ' ਪਾਤਸ਼ਾਹ ਹੈ ਤਪੀਆ! ਮੈਂ ਨਹੀਂ, ਮੈਂ ਤਾਂ ਉਸ ਦੇ ਦਰ ਦਾ ਭਿਖਾਰੀ ਹਾਂ। ਇਹ ਗੁਰਮਤਿ ਹੈ। ਇਹ ਉਹ ਲੋਕ ਹਨ ਜਿਨ੍ਹਾਂ ਨੇ ਤਿਆਗੀ ਹੋ ਕੇ ਗੁਰਮਤਿ ਨੂੰ ਵਿਚਾਰਿਆ। ਵਿਹਲਾ ਹੋ ਕੇ 'ਬਾਬਾ ਬੁੱਢਾ' ਤਪੀਏ ਨੂੰ ਨਾਲ ਲੈ ਕੇ ਅੰਮ੍ਰਿਤਸਰ ਆ ਗਿਆ। ਸਮਾਂ ਕੁਝ ਵਧੇਰੇ ਹੋ ਗਿਆ। ਮੱਥਾ ਟੇਕਿਆ ਸਾਹਿਬਾਂ ਨੂੰ, ਜਿੱਥੇ ਹਜ਼ੂਰ ਆਪ ਆਰਾਮ ਕਰਦੇ ਸਨ ਪੰਜਵਾਂ ਬਾਪੂ! ਅਤੇ ਨਾਲ ਦੇ ਕਮਰੇ ਵਿਚ ਬਾਬੇ ਬੁੱਢੇ ਤੇ ਤਪੀਏ ਨੂੰ ਥਾਂ ਦੇ ਦਿੱਤਾ। ਹਰਿਮੰਦਰ ਸਾਹਿਬ ਦੀ ਡਿਊਟੀ ਤੋਂ ਵਿਹਲੇ ਹੋ ਕੇ ਹਜ਼ੂਰ ਵੀ ਆਪਣੇ ਆਰਾਮਗਾਹ ਵਿਚ ਆ ਗਏ ਤੇ ਬਾਬਾ ਬੁੱਢਾ ਤੇ ਉਹ ਤਪੀਆ ਰਾਤ ਕੁਝ ਗੱਲਾਂ ਕਰਦੇ ਰਹੇ। ਸਤਿਗੁਰੂ ਨੂੰ ਉਹ ਸਾਰੀਆਂ ਗੱਲਾਂ ਸੁਣਦੀਆਂ ਰਹੀਆਂ। ਅਗਲੇ ਦਿਨ ਸਵੇਰੇ ਸਤਿਗੁਰੂ ਨੇ ਸਾਰਿਆਂ ਬਚਨਾਂ ਨੂੰ ਬਾਣੀ ਦਾ

ਰੂਪ ਦੇ ਕੇ 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਕਰ ਦਿੱਤਾ, ਸਜੀਵੀ ਉਪਦੇਸ਼ ਬਣਾ ਦਿੱਤਾ। ਬਾਬੇ ਬੁੱਢੇ ਤੇ ਤਪੀਏ ਦੀਆਂ ਗੱਲਾਂ ਇਹ ਸਨ। ਤਪੀਆ ਕਹਿਣ ਲੱਗਾ :

*"ਮੋਹ ਮਲਨ ਨੀਂਦ ਤੇ ਛੁਟਕੀ"*

ਐ ਬਾਬਾ! ਤੇਰੇ ਮੋਹ ਦੀ ਮੈਲੀ ਨੀਂਦ ਕੋਲੋਂ ਛੁਟਕਾਰਾ ਹੋ ਗਿਆ।

*"ਮੋਹ ਮਲਨ ਨੀਦ ਤੇ ਛੁਟਕੀ*
*ਕਉਨੁ ਅਨੁਗ੍ਰਹੁ ਭਇਓ ਰੀ॥*

(ਪੰਨਾ ੩੮੩)

ਬਾਬਾ ਬੁੱਢਿਆ! ਤੇਰੇ ਉੱਤੇ ਕਿਸ ਦੀ ਕ੍ਰਿਪਾ ਹੋ ਗਈ! ਤੇਰੇ ਉੱਤੇ ਕਿਸ ਦੀ ਰਹਿਮਤ ਹੋਈ? ਇਹ ਕਿਸ ਨੇ ਦਾਤ ਬਖਸ਼ੀ ਕਿ ਤੂੰ ਮੋਹ ਦੀ ਮੈਲੀ ਨੀਂਦ ਤੋਂ ਛੁਟਕਾਰਾ ਪਾ ਲਿਆ।

*"ਮਹਾ ਮੋਹਨੀ ਤੁਧੁ ਨ ਵਿਆਪੈ"*

ਤਪੀਆ ਕਹਿਣ ਲੱਗਾ ਬਾਬਾ ਬੁੱਢਾ! "ਜਿਹੜੀ ਮਹਾਂ ਮੋਹਣੀ ਮਾਇਆ ਹੈ, ਜਿਹੜੀ ਸਕਿਆਂ ਭਰਾਵਾਂ ਨੂੰ ਲੜਾ ਦਿੰਦੀ ਹੈ, ਜਿਹੜੀ ਬਾਪ, ਬੇਟੇ ਵਿਚ ਵੈਰ ਪੁਆ ਦਿੰਦੀ ਹੈ। ਮਾਨ ਸਿੰਘ ਜੀ ਝੌਰ ਕਹਿੰਦੇ ਕਿ ਮੇਰੇ ਵਿਦਿਆ ਦਾਤਾ ਕਈ ਵਾਰੀ ਕਹਿੰਦੇ ਸਨ ਕਿ ਬੇਟਾ! ਅਸੀਂ ਇਕ ਦੂਜੇ ਨੂੰ ਕਹਿ ਤਾਂ ਦਿੰਦੇ ਹਾਂ ਭਾਈਵਾਲ, ਭਾਈਵਾਲ, ਪਰ ਸਾਨੂੰ ਭਾਈਵਾਲੀ ਨਿਭਾਉਣੀ ਨਹੀਂ ਆਉਂਦੀ। ਕਹਿਣ ਲੱਗੇ, ਭਾਈਵਾਲ ਦੇ ਅਸਲੀ ਮਾਇਨੇ ਨੇ ਭੈਣਵਾਲੀ। ਅਰਥਾਤ ਮੇਰੀ ਤੇ ਤੇਰੀ ਭੈਣ ਅੱਜ ਤੋਂ ਸਾਂਝੀ! ਮੇਰੀ ਤੇ ਤੇਰੀ ਧੀ ਅੱਜ ਤੋਂ ਸਾਂਝੀ, ਮੇਰਾ ਤੇ ਤੇਰਾ ਖ਼ੂਨ ਅੱਜ ਤੋਂ ਸਾਂਝਾ, ਭਾਈਵਾਲ ਜੋ ਬਣ ਗਏ ਤੇ ਅਸੀਂ ਜਿਸ ਦਾ ਬੇੜਾ ਗਰਕ ਕਰਨਾ ਹੋਵੇ, ਕਰਦੇ ਹੀ ਹਾਂ ਭਾਈਵਾਲ ਬਣ ਕੇ। ਐਸੀ ਰਜਿਸਟਰਾਂ ਤੇ ਹੇਰਾਫੇਰੀਆਂ ਕਰਦੇ ਹਾਂ ਕਿ ਅਗਲੇ ਦੇ ਹੱਥ ਠੂਠਾ ਹੀ ਫੜਾ ਦਿੰਦੇ ਹਾਂ ਅਰਥਾਤ ਸਾਨੂੰ ਭਾਈਵਾਲੀ ਨਿਭਾਉਣੀ ਨਹੀਂ ਆਉਂਦੀ। ਬਣ ਭਾਵੇਂ ਜਾਈਏ। ਬਾਬਾ ਬੁੱਢਿਆ ਇਹ ਬੜੀ ਮੋਹਣੀ ਹੈ ਤੇ 'ਗੁਰੂ ਗ੍ਰੰਥ ਸਾਹਿਬ' ਜੀ ਕਹਿੰਦੇ ਹਨ :

*ਮਾਇਆ ਮਮਤਾ ਮੋਹਣੀ*
*ਜਿਨਿ ਵਿਣੁ ਦੰਤਾ ਜਗੁ ਖਾਇਆ॥*
*ਮਨਮੁਖ ਖਾਧੇ ਗੁਰਮੁਖਿ ਉਬਰੇ*
*ਜਿਨੀ ਸਚਿ ਨਾਮਿ ਚਿਤੁ ਲਾਇਆ॥*
*ਬਿਨੁ ਨਾਵੈ ਜਗੁ ਕਮਲਾ ਫਿਰੈ*
*ਗੁਰਮੁਖਿ ਨਦਰੀ ਆਇਆ॥*

*ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ*
*ਸੁਖਦਾਤਾ ਮਨਿ ਨ ਵਸਾਇਆ॥*
*ਨਾਨਕ ਨਾਮੁ ਤਿਨਾ ਕਉ ਮਿਲਿਆ*
*ਜਿਨ ਕਉ ਧੁਰਿ ਲਿਖਿ ਪਾਇਆ॥*

(ਪੰਨਾ ੬੪੩)

ਭਾਈ ਗੁਰਦਾਸ ਜੀ ਨੇ ਵੀ ਇਕ ਬਚਨ ਲਿਖਿਆ ਹੈ ਕਿ ਜੰਗਲ ਵਿਚ ਬੜੀਆਂ ਬੂਟੀਆਂ ਹਨ ਤੇ ਇਕ ਦਰੱਖਤ ਹੈ ਅਤੇ ਉਸ ਦਾ ਨਾਂ ਹੈ 'ਗੁੱਲ'। ਜਿਸ ਤਰ੍ਹਾਂ ਸਿਮਰਨ ਦਾ ਫਲ ਹੁੰਦਾ ਹੈ ਨਾ ਉਸੇ ਤਰ੍ਹਾਂ ਗੁੱਲ ਦਾ ਵੀ ਫਲ ਹੁੰਦਾ ਹੈ। ਉਸ ਦੇ ਵਿਚ ਕਈ ਨਿੱਕੇ ਜਿਹੇ ਮੱਛਰ ਦੇ ਦਾਣੇ ਹੁੰਦੇ ਹਨ। ਉਹਨਾਂ ਦੇ ਭਾਣੇ ਸਾਡਾ ਜਹਾਨ ਇਹੋ ਹੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ, ਫਰਜ਼ ਕਰ ਲਉ ਇਕ ਗੁੱਲਰ ਦੇ ਦਰੱਖਤ ਨੂੰ ਲੱਖਾਂ ਫਲ ਲੱਗੇ ਹੋਏ ਹਨ :

*"ਗੁਲਰ ਲਗਣਿ ਲਖ ਫਲ"*

ਅਤੇ ਜਿਸ ਵੇਲੇ ਉਹ ਪੱਕ ਗਏ ਤੇ ਉਹਨਾਂ ਲੱਖਾਂ ਫਲਾਂ ਵਿਚੋਂ ਇਕ-ਇਕ ਦਾਣਾ ਲੈ ਕੇ ਅਗਰ ਕਿਤੇ ਵੇਚ ਦੇਈਏ ਤਾਂ ਲੱਖ ਗੁੱਲਰ ਦਾ ਦਰੱਖਤ ਹੋਰ ਹੋ ਗਿਆ ਨਾ। ਉਹ ਜਿਹੜਾ ਲੱਖ ਦਾਣਾ ਬੀਜਿਆ ਸੀ, ਜਿਸ ਵੇਲੇ ਉਹ ਦਰੱਖਤ ਪਰਵਰਿਸ਼ ਹੋ ਗਏ ਲੱਖ ਦਰੱਖਤ, ਤੇ ਫਿਰ ਇਕ-ਇਕ ਦਰੱਖਤ ਨੂੰ ਲੱਖ-ਲੱਖ ਫਲ ਲੱਗਾ। ਇਸ ਤਰ੍ਹਾਂ ਲੱਖਾਂ ਗੁੱਲਰ ਹੋ ਗਏ ਨਾ :

*"ਗੁਲਰ ਲਗਣਿ ਲਖ ਫਲ*
*ਇਕ ਦੂ ਲਖ ਅਲਖ ਨ ਜਾਣੈ।*
*ਲਖ ਲਖ ਬਿਰਖ ਬਗੀਚਿਅਹੁ*
*ਲਖ ਬਗੀਚੇ ਬਾਗ ਬਾਬਾਣੈ।*

(ਭਾਈ ਗੁਰਦਾਸ, ੪/੧੯)

ਉਹਨਾਂ ਲੱਖਾਂ ਗੁੱਲਰਾਂ ਨਾਲ ਫਿਰ ਨਿੱਕੇ-ਨਿੱਕੇ ਬਗੀਚੇ ਬਣੇ। ਫਿਰ ਵੱਡੇ-ਵੱਡੇ ਬਾਗ ਬਣੇ ਤੇ ਫਿਰ ਉਹਨਾਂ ਨੂੰ ਅਰਬਾਂ-ਖਰਬਾਂ ਫਲ ਲੱਗੇ। ਇਹੋ ਜਿਹੇ ਬਾਗ ਲੱਖਾਂ ਹੀ ਬ੍ਰਹਿਮੰਡ ਵਿਚ ਹਨ। ਲੱਖਾਂ ਜਿਹੇ ਬ੍ਰਹਿਮੰਡ ਤੇ ਇਹੋ ਜਿਹੇ ਅਰਬਾਂ-ਖਰਬਾਂ ਬਾਗ ਨਿਰੰਕਾਰ ਦੇ ਇਕ ਰੋਮ ਵਿਚ ਹਨ। ਨਿਰੰਕਾਰ ਦੇ ਇਕ ਰੋਮ ਵਿਚ ਵੱਸ ਜਾਂਦੇ ਹਨ। ਇਸ ਦਾ ਜੋ ਵੱਡਾ ਨਿਰੰਕਾਰ ਹੈ ਤੇ ਭਾਈ ਗੁਰਦਾਸ ਜੀ ਕਹਿੰਦੇ ਹਨ, ਜੰਗਲਾਂ ਵਿਚ ਬੜੀਆਂ ਬੂਟੀਆਂ ਹਨ, ਸਾਡੀਆਂ ਅੱਖੋਂ ਲੁਕੀਆਂ ਹੋਈਆਂ ਹਨ। ਜਿਹੜੇ ਬੂਟੀਆਂ ਦੇ ਜਾਣੂ-ਪਛਾਣੂ ਹਨ, ਉਹ ਜੰਗਲਾਂ ਤੋਂ ਲੱਭ-ਲੱਭ ਕੇ ਬੂਟੀਆਂ ਲਿਆਉਂਦੇ ਹਨ।

*"ਬਾਦਸ਼ਾਹੀ ਬਾਗ ਲਾਏ ਸਵਾਰੀ।"*

ਅਰਥਾਤ ਉਹ ਬੂਟੀਆਂ ਲਿਆ ਕੇ ਬਾਦਸ਼ਾਹ ਦੇ ਬਾਗ ਵਿਚ ਲਗਾ ਦਿੰਦੇ ਹਨ ਅਤੇ ਜਿਸ ਵੇਲੇ ਪੁੰਗਰਦੀਆਂ ਹਨ, ਕੁੰਬਲੀਆਂ ਲਹਿੰਦੀਆਂ ਹਨ। ਉਹਨਾਂ ਨੂੰ ਫਿਰ ਪਾਣੀ ਦਿੰਦੇ ਹਨ, ਸਪਰੇਅ ਕਰਦੇ ਹਨ, ਹਰ ਤਰ੍ਹਾਂ ਦੀ ਹਿਫਾਜ਼ਤ ਕਰਦੇ ਹਨ ਅਤੇ ਜਿਸ ਵੇਲੇ ਰੁੱਤ ਆ ਜਾਂਦੀ ਹੈ, ਉਮਰ ਪੂਰੀ ਹੋ ਜਾਂਦੀ ਹੈ ਉਹਨਾਂ ਦਰੱਖਤਾਂ ਦੀ, ਉਹ ਜਿਹੜਾ ਦਰੱਖਤ ਹੈ ਨਾ ਫਲ ਵਾਲਾ, ਭਾਵੇਂ ਅੰਬ ਦਾ ਤੇ ਜਾਂ ਅਨਾਰ ਦਾ, ਭਾਵੇਂ ਆੜੂ ਦਾ ਤੇ ਉਸ ਦਰੱਖਤ ਦੀਆਂ ਜੜ੍ਹਾਂ ਵਿਚੋਂ ਦੀ ਹੋ ਕੇ ਉਸ ਦਰੱਖਤ ਦੇ ਮੁੱਢ ਵਿਚੋਂ ਦੀ ਹੋ ਕੇ, ਦਰੱਖਤ ਦੇ ਟਾਹਣੇ, ਛਿਲਕਿਆਂ ਦੇ ਵਿਚੋਂ ਦੀ ਹੋ ਕੇ ਜਿਹੜਾ ਫਲ ਦਾ ਅਸਲ ਸੁਆਦ ਹੈ, ਉਹ ਫਲ ਵਿਚ ਪਹੁੰਚਦਾ ਹੈ। ਜੇਕਰ ਤੁਸੀਂ ਸੇਬ ਖਾਉਗੇ ਤਾਂ ਤੁਹਾਨੂੰ ਕਿਸੇ ਤਰ੍ਹਾਂ ਦਾ ਸੁਆਦ ਆਉਂਦਾ ਹੈ, ਅਨਾਰ ਖਾਉ ਤਾਂ ਤੁਹਾਨੂੰ ਸੁਆਦ ਆਉਂਦਾ ਹੈ, ਅੰਬ ਖਾਉ ਤਾਂ ਅੰਬ ਦਾ ਤੁਹਾਨੂੰ ਕੋਈ ਸੁਆਦ ਆਉਂਦਾ ਹੈ, ਪਰ ਉਹ ਸੁਆਦ ਧਰਤੀ ਵਿਚ ਸੀ, ਪਾਣੀ ਵਿਚ ਸੀ। ਉਹ ਸੁਆਦ ਪਹਿਲਾਂ ਉਸ ਨੇ ਧਰਤੀ ਨੂੰ ਦਿੱਤਾ, ਫਿਰ ਧਰਤੀ ਨੇ ਦਰੱਖਤ ਦੀਆਂ ਜੜ੍ਹਾਂ ਵਿਚ ਭਰਿਆ ਉਹ ਸੁਆਦ। ਜੜ੍ਹਾਂ ਨੇ ਫਿਰ ਦਰੱਖਤ ਦੇ ਮੁੱਢ ਵਿਚ, ਟਾਹਣਿਆਂ ਵਿਚ, ਪੱਤਿਆਂ ਤੇ ਸ਼ਾਖਾਂ ਵਿਚ ਭਰਿਆ ਉਹ ਸੁਆਦ। ਫਿਰ ਜਿਹੜਾ ਡੰਡੀ ਨਾਲ ਲੱਗਾ ਹੋਇਆ ਸੀ ਫਲ, ਇੰਨਾ ਸਬਰ ਕਰਕੇ ਫਿਰ ਉਹ ਸੁਆਦ ਪਹੁੰਚਿਆ ਫਲ ਵਿਚ! ਫਲ ਖਾਂਦੇ ਹਾਂ ਅਸੀਂ, ਸੇਬ ਦਾ ਸੁਆਦ ਆਉਂਦਾ ਹੈ। ਲੇਕਿਨ ਜੇ ਸੇਬ ਦੇ ਅਸੀਂ ਪੱਤੇ ਖਾਈਏ ਤਾਂ ਸੇਬ ਵਰਗਾ ਸੁਆਦ ਤਾਂ ਨਹੀਂ ਨਾ ਆਉਂਦਾ। ਅਗਰ ਸੇਬ ਦੀਆਂ ਟਾਹਣੀਆਂ ਚੱਬ ਲਈਏ ਤਾਂ ਸੇਬ ਵਰਗਾ ਸੁਆਦ ਤਾਂ ਨਹੀਂ ਨਾ ਆਉਂਦਾ। ਸੇਬ ਦਾ ਛਿਲਕਾ ਖਾਈਏ, ਸੇਬ ਦੀਆਂ ਜੜ੍ਹਾਂ ਖਾਈਏ, ਉਹਦੇ ਵਿਚੋਂ ਤਾਂ ਨਹੀਂ ਸੁਆਦ ਆਇਆ, ਪਰ ਆਇਆ ਸੁਆਦ ਉਥੋਂ ਹੀ ਹੈ, ਲੇਕਿਨ ਸੁਆਦ ਮਿਲਦਾ ਹੈ ਉਹ ਅੰਬ ਵਿਚੋਂ ਹੀ ਹੈ, ਉਹ ਸੇਬ ਵਿਚੋਂ ਹੀ ਹੈ। ਇਸੇ ਤਰ੍ਹਾਂ ਵਾਹਿਗੁਰੂ ਸਾਰੇ ਜ਼ੱਰਰੇ-ਜ਼ੱਰਰੇ ਵਿਚ ਰਮਿਆ ਜ਼ਰੂਰ ਹੋਇਆ ਹੈ, ਪਰ ਉਸ ਦੇ ਦਰਸ਼ਨ ਕਿਸੇ ਮਹਾਂਪੁਰਖ ਦੇ ਨੇਤਰਾਂ ਵਿਚੋਂ ਹੀ ਮਿਲ ਸਕਦੇ ਹਨ। ਇਸੇ ਤਰ੍ਹਾਂ ਫਲ ਵਿਚੋਂ ਹੀ ਸੁਆਦ ਆਉਂਦਾ ਹੈ, ਲੇਕਿਨ ਜਿਹੜਾ ਪੱਕ ਗਿਆ ਹੋਇਆ ਹੈ, ਜਿਹੜਾ ਪਹੁੰਚ ਗਿਆ ਹੋਇਆ ਹੈ, ਉਹਦੇ ਵਿਚੋਂ ਹੀ ਉਸ ਦਾ ਰਸ ਤੇ ਸੁਆਦ ਆਉਂਦਾ ਹੈ।

*"ਗੁਰ ਬਿਨੁ ਦੂਜਾ ਨਾਹੀ ਥਾਉ॥*
*ਗੁਰ ਦਾਤਾ ਗੁਰ ਦੇਵੈ ਨਾਉ॥"*

(ਪੰਨਾ ੩੮੭)

ਸਤਿਗੁਰਾਂ ਦੀ ਮਹਿਮਾ ਕਰਦਿਆਂ-ਕਰਦਿਆਂ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਅੱਖਰ ਲਿਖੇ :

*"ਕਿਰਪਾਲੁ ਹੋਇ ਦੁਖੁ ਜਾਇ॥*
*ਗੁਰ ਕਿਰਪਾਲੁ ਹੋਇ ਦੁਖੁ ਜਾਇ॥"*

*(ਪੰਨਾ ੩੯੩)*

ਬਾਬਾ ਬੁੱਢਾ ਜੀ ਤੇ ਤਪੀਆ ਗੱਲਾਂ ਕਰ ਰਹੇ ਹਨ ਤੇ ਸਰਕਾਰ ਨੇ ਸਾਰੇ ਬਚਨ ਸੁਣੇ ਹਨ ਅਤੇ ਇਹਨਾਂ ਬਚਨਾਂ ਨੂੰ ਸਦੀਵੀ ਉਪਦੇਸ਼ ਬਣਾ ਕੇ ਵੀ ਲਿਖ ਦਿੱਤਾ :

*"ਮਹਾ ਮੋਹਨੀ ਤੁਧੁ ਨ ਵਿਆਪੈ*
*ਤੇਰਾ ਆਲਸੁ ਕਹਾ ਗਇਓ ਰੀ॥*

ਅਰਥਾਤ ਬਾਬਾ ਬੁੱਢਿਆ ! ਤੇਰੇ ਵਿਚ ਦਲਿੱਦਰ ਹੈ ਨਹੀਂ, ਤੇਰੇ ਵਿਚ ਸੁਸਤੀ ਹੈ ਨਹੀਂ ਅਤੇ ਰਾਤ ਨੂੰ ਗਿਆਰਾਂ-ਬਾਰ੍ਹਾਂ ਵਜੇ ਤੂੰ ਸੌਂਦਾ ਹੈਂ ਅਤੇ ਤਿੰਨ ਵਜੇ ਤੂੰ ਫਿਰ ਜਾਗ ਪੈਂਦਾ ਹੈਂ। ਇਸ਼ਨਾਨ ਕਰਕੇ ਘੰਟਾ ਦੋ ਘੰਟੇ ਸਿਮਰਨ ਕਰਦਾ ਹੈਂ। ਸਿਮਰਨ ਤੋਂ ਬਾਅਦ ਆਸਾ ਦੀ ਵਾਰ ਲਾ, ਕਥਾ ਕਰਦਾ ਹੈਂ। ਇਸ ਤੋਂ ਇਲਾਵਾ ਜੰਗਲ ਵਿਚੋਂ ਲੱਕੜੀਆਂ ਲਿਆਉਣੀਆਂ, ਘਾਹ ਖੋਦਣਾ, ਜੋੜੇ ਸਾਫ ਕਰਨੇ, ਭਾਂਡੇ ਸਾਫ ਕਰਨੇ। ਬਾਬੇ ਵਿਚ ਆਲਸ ਹੈ ਨਹੀਂ, ਤੇਰਾ ਆਲਸ ਕਿੱਥੇ ਗਿਆ ?



*"ਮਹਾ ਮੋਹਨੀ ਤੁਧੁ ਨ ਵਿਆਪੈ*
*ਤੇਰਾ ਆਲਸੁ ਕਹਾ ਗਇਓ ਰੀ।*
*ਕਾਮੁ ਕ੍ਰੋਧ ਅਹੰਕਾਰ*
*ਸੰਜਮਿ ਕਉਨ ਛੁਟਿਓ ਰੀ॥*

*(ਪੰਨਾ ੩੯੩)*

ਬਾਬਾ ! ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਬੜੇ ਕਰੜੇ, ਬੜੇ ਨਿਰਦਈ, ਬੜੇ ਜ਼ਾਲਮ ਹਨ। ਬੜੇ-ਬੜੇ ਰਿਸ਼ੀਆਂ, ਮਹਾਤਮਾਂ ਦੇ ਬੇੜੇ ਇਨ੍ਹਾਂ ਗਰਕ ਕਰ ਦਿੱਤੇ। ਬ੍ਰਹਮਾ ਵਰਗੇ 'ਚੋਂ ਵੇਦਾਂ ਦੇ ਲੜਕੇ ਨੂੰ ਵਿਸ਼ਨੂੰ ਦੇ ਚੌਬੀਸਵੇਂ ਅਵਤਾਰ ਨੂੰ, ਆਪਣੀ ਸਕੀ ਲੜਕੀ ਉੱਤੇ ਮੋਹਿਤ ਕਰ ਦਿੱਤਾ। ਇੰਨੇ ਜ਼ਾਲਮ ਹਨ ਇਹ ਪੰਜੇ। ਸ੍ਰੀ ਰਿੱਖ ਦਾ ਵਿਆਹ ਇਕ ਵੇਸਵਾ ਨਾਲ ਹੋਇਆ। ਇੰਨੇ ਜ਼ਾਲਮ ਹਨ ਇਹ ਪੰਜੇ। ਧੰਨ ਗੁਰੂ ਗ੍ਰੰਥ ਸਾਹਿਬ ਸੱਚਾ ਪਾਤਸ਼ਾਹ ਜਿਹੜਾ ਸਾਨੂੰ ਇਨ੍ਹਾਂ ਦੇ ਬਾਰੇ ਰੌਸ਼ਨੀ, ਕੁਝ ਚੰਗੀ ਰੌਸ਼ਨੀ ਬਖਸ਼ਦੇ ਹਨ ਕਿ ਦੁਨੀਆਂ ਉੱਤੇ ਚਾਰ ਵਰਣ ਹਨ ਤੇ ਚਾਰ ਆਸ਼ਰਮ ਹਨ। ਉਹਨਾਂ ਚੌਹਾਂ ਦੇ ਬੜੇ-ਬੜੇ ਸਿਆਣੇ ਮਰਦ ਵੀ

ਹਨ :

*"ਚਾਰਿ ਬਰਨ ਚਉਹਾ ਕੇ ਮਰਦਨ*
*ਖਟੁ ਦਰਸਨ ਕਰ ਤਲੀ ਰੇ॥"*

*(ਪੰਨਾ ੪੦੪)*

ਚਾਰ ਵਰਣ ਤੇ ਆਸ਼ਰਮ ਹਨ। ਉਹਨਾਂ ਵਿਚ ਬੜੇ ਸਿਆਣੇ ਦਾਨੇ ਮਰਦ, ਆਦਮੀ ਹਨ। ਬੜੇ ਸੋਹਣੇ ਤੇ ਪੜ੍ਹੇ ਲਿਖੇ ਹੋਏ, ਜਿਨ੍ਹਾਂ ਦੇ ਹੱਥ ਦੀ ਤਲੀ ਉੱਪਰ ਛੇ ਸ਼ਾਸਤਰ ਸਨ, ਇੰਨੇ-ਇੰਨੇ ਕਾਬਲ ਮਰਦ, ਇੰਨੇ ਸਿਆਣੇ ਮਰਦ, ਇੰਨੇ ਪੜ੍ਹੇ-ਲਿਖੇ ਮਰਦ ! ਚਾਲ-ਚਲਨ ਕਰਕੇ ਬੜੇ ਸੁੰਦਰ ਸਨ ਅਤੇ ਅਕਾਲ ਕਰਕੇ ਬੜੇ ਦਾਨੇ ਸਨ। ਕਾਇਆ ਦੇ ਰੂਪ ਕਰਕੇ ਬੜੇ ਮਨਮੋਹਣੇ ਸਨ।

*"ਸੁੰਦਰ ਸੁਘਰ ਸਰੂਪ ਸਿਆਨੇ...॥"*

ਅਤੇ ਜਿਹੜੇ ਇਹ ਪੰਜ ਸਨ ਨਾ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਇਨ੍ਹਾਂ ਨੇ ਸਿਆਣੇ, ਪੜ੍ਹੇ-ਲਿਖੇ ਹੋਇਆਂ ਨੂੰ ਵੀ ਛਲ ਲਿਆ। ਉਹਨਾਂ ਦੇ ਵੀ ਪੈਰ ਹਿਲਾ ਦਿੱਤੇ। ਉਹਨਾਂ ਦਾ ਵੀ ਤਪ-ਜਪ ਇਨ੍ਹਾਂ ਬਰਬਾਦ ਕਰ ਦਿੱਤਾ, ਪਰ ਬਾਬਾ ਬੁੱਢਿਆ ਤੇਰੇ ਵੱਲ ਮੈਂ ਅੱਠ ਦਿਨ ਵੇਖਦਾ ਰਿਹਾ ਹਾਂ, ਲੋਕਾਂ ਦੀਆਂ ਜਵਾਨ ਲੜਕੀਆਂ, ਧੀਆਂ, ਭੈਣਾਂ ਵੇਲੇ-ਕੁਵੇਲੇ ਬੀੜ ਵਿਚ ਆਉਂਦੀਆਂ ਹਨ, ਮੱਥਾ ਟੇਕਦੀਆਂ ਹਨ, ਤੇਰਾ ਉਪਦੇਸ਼ ਸੁਣਦੀਆਂ ਹਨ। ਲੇਕਿਨ ਅੱਜ ਤੱਕ ਤੇਰੇ ਚਾਲ-ਚਲਣ ਬਾਰੇ ਕੋਈ ਮੰਦੀ ਗੱਲ ਨਹੀਂ ਸੁਣੀ। ਬਾਬਾ ! ਇਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਇੰਨੇ ਤਗੜੇ, ਇਨ੍ਹਾਂ ਕੋਲੋਂ ਤੇਰਾ ਬਚਾਅ ਕਿਵੇਂ ਹੋ ਗਿਆ ? ਬਾਬਾ ਬੁੱਢਿਆ ! ਇਹ ਦੇਵਤੇ, ਸੁਰ ਨਰ ਇਹ ਸਾਰੇ ਲੁੱਟ ਲਏ ਇਨ੍ਹਾਂ ਨੇ, ਇਹ ਸਾਰੇ ਬਰਬਾਦ ਕਰ ਦਿੱਤੇ ਇਨ੍ਹਾਂ ਨੇ ਤੇ ਸਾਰਾ ਜਗਤ ਵੀ ਇਨ੍ਹਾਂ ਨੇ ਠੱਗ ਲਿਆ, ਸਾਰੀ ਦੁਨੀਆਂ ਵੀ ਇਨ੍ਹਾਂ ਨੇ ਠੱਗ ਲਈ ਪੰਜਾਂ ਨੇ। ਪਰ ਬਾਬਾ ਤੇਰੇ ਉੱਤੇ ਕਿਸ ਦੀ ਕ੍ਰਿਪਾ ? ਤੇਰੇ ਕੋਲੋਂ ਇਹ ਬੜੇ ਡਰਦੇ ਹਨ। ਤੇਰੇ ਲਾਗੇ ਨਹੀਂ ਇਹ ਫਟਕਦੇ ! ਤੈਨੂੰ ਇਹ ਰਸਤਿਓਂ, ਕੁਰੱਸਤੇ ਨਹੀਂ ਪਾ ਸਕਦੇ। ਤੇਰੇ ਉੱਤੇ ਕਿਸ ਦੀ ਕ੍ਰਿਪਾ ਹੈ ? ਅਤੇ ਜਿਹੜਾ ਬਾਬਾ ਜੀ ਨੇ ਜਵਾਬ ਦਿੱਤਾ ਸੀ, ਉਹ ਇਹ ਸੀ :

"ਹੇ ਤਪੀਆ ! ਤੂੰ ਸੱਚ ਕਹਿੰਦਾ ਹੈਂ, ਜਦੋਂ ਜੰਗਲ ਨੂੰ ਅੱਗ ਲੱਗੇ ਤਾਂ ਸਭ ਦਰੱਖਤ ਸੜ ਜਾਂਦੇ ਹਨ। ਸੁੱਕੇ ਹੋਣ, ਭਾਵੇਂ ਹਰੇ ਹੋਣ, ਸਭ ਘਾਹ ਸੜ ਜਾਂਦੇ ਹਨ। ਜੀਵ-ਜੰਤੂ ਸੜ ਜਾਂਦੇ ਹਨ। ਇੱਥੋਂ ਤੱਕ ਕਿ ਪਰਾਂ ਨਾਲ ਉੱਡਣ ਵਾਲੇ ਪੰਛੀ ਵੀ ਸੜ ਜਾਂਦੇ ਹਨ, ਕਿਉਂਕਿ ਜੰਗਲ ਨੂੰ 'ਚੋਂ' ਅੱਗ ਲੱਗ ਗਈ, ਪਰ ਤਪੀਆ ! ਜਿਹੜੇ ਬੂਟੇ ਦੇ ਉੱਤੇ ਨਿਰੰਕਾਰ ਦੀ ਦਇਆ ਹੋਵੇ ਤਾਂ ਕੋਈ ਨਾ

ਕੋਈ ਹਰਿਆ ਰਹਿ ਹੀ ਜਾਂਦਾ ਹੈ। ਇਸੇ ਤਰ੍ਹਾਂ ਮੇਰੇ ਉੱਤੇ ਵੀ ਕਿਸੇ ਦੀ ਰਹਿਮਤ ਹੈ, ਕਿਸੇ ਦੀ ਦਇਆ-ਦ੍ਰਿਸ਼ਟੀ ਹੈ। ਇਸ ਬਲਦੀ ਹੋਈ ਅੱਗ ਵਿਚੋਂ ਮੈਨੂੰ ਕਿਸੇ ਨੇ ਹਰਿਆ-ਭਰਿਆ ਰੱਖਿਆ। ਮੇਰੇ ਸਿਰ ਦੇ ਉੱਤੇ ਕੋਈ ਹੈ!" ਤਪੀਏ ਨੇ ਪੁੱਛਿਆ, "ਉਹ ਕੌਣ ਹੈ ? ਤੇਰੇ ਉੱਤੇ ਕਿਸ ਦੀ ਕਿਰਪਾ ਹੈ ?" ਫਿਰ ਬਾਬਾ ਬੁੱਢਾ ਝੂਮ ਉੱਠਿਆ, ਮਸਤ ਹੋ ਗਿਆ ਤੇ ਕਹਿਣ ਲੱਗਾ:

*"ਐਸੋ ਸਮਰਥੁ ਵਰਨਿ ਨ ਸਾਕਉ*
*ਐਸੋ ਸਮਰਥੁ ਵਰਨਿ ਨ ਸਾਕਉ...*
*ਤਾ ਕੀ ਉਪਮਾ ਜਾਤ ਨ ਕਹਿਓ ਰੀ ॥"*

(ਪੰਨਾ ੩੮੪)

ਅਰਥਾਤ ਬਾਬਾ ਬੁੱਢਾ ਜੀ ਤਪੀਏ ਨੂੰ ਕਹਿੰਦੇ ਹਨ ਕਿ ਉਸ ਦੀ ਤਾਰੀਫ ਨਹੀਂ ਮੇਰੇ ਕੋਲੋਂ ਕੀਤੀ ਜਾ ਸਕਦੀ। ਮੇਰੇ ਸਿਰ ਦੇ ਉੱਤੇ ਕੋਈ ਹੈ, ਜਿਸ ਦੀ ਰਹਿਮਤ, ਜਿਸ ਦੀ ਦਇਆ ਨਾਲ ਮੈਂ ਇਨ੍ਹਾਂ ਸਾਰਿਆਂ ਕੋਲੋਂ ਬਚਿਆ ਹੋਇਆ ਹਾਂ। ਇਹ ਮੇਰੀ ਹਿੰਮਤ ਨਹੀਂ, ਮੇਰੀ ਸ਼ਕਤੀ ਨਹੀਂ, ਬਲਕਿ ਮੇਰੇ ਸਿਰ 'ਤੇ ਕੋਈ ਹੈ ? ਸਾਹਿਬ 'ਗੁਰੂ ਗ੍ਰੰਥ ਸਾਹਿਬ' ਜੀ ਕਹਿੰਦੇ ਹਨ ਕਿ ਅੰਨ੍ਹੇ ਲੋਕ ਇਸ ਜਗ ਦੀ ਕੱਜਲ ਦੀ ਕੋਠੜੀ ਵਿਚ ਪੈ ਜਾਂਦੇ ਹਨ। ਕਾਲੇ ਹੋ ਜਾਂਦੇ ਹਨ, ਅੰਦਰੋਂ-ਬਾਹਰੋਂ ਕਾਲੇ ਹੋ ਜਾਂਦੇ ਹਨ, ਪਰ:



*"ਹਉ ਬਲਿਹਾਰੀ ਤਿਨ ਕਉ ਪੈਸਿ*
*ਜੁ ਨਿਕਸਿ ਜਾਹਿ ॥"*

(ਪੰਨਾ ੧੩੬੫)

ਇਸ ਪੰਕਤੀ ਤੋਂ ਭਾਵ ਕਿ ਸਦਕੇ ਹਾਂ ਉਹਨਾਂ ਤੋਂ ਜਿਹੜੇ ਚਿੱਟੀਂ ਕੱਪੜੀਂ ਉਥੋਂ ਨਿਕਲ ਜਾਂਦੇ ਹਨ। ਇਕ ਵਾਰੀ ਇਕ ਰਾਜੇ ਨੇ ਪੁੱਛਿਆ, ਮੀਂਹ ਨਹੀਂ ਪੈਂਦਾ, ਕਾਲ ਪੈ ਗਿਆ ਹੈ, ਲੋਕੀਂ ਮਰਨ ਲੱਗ ਪਏ ਹਨ, ਕਿਵੇਂ ਬਣਿਆ ? ਇਹ ਸੁਣ ਕੇ ਜੋਤਸ਼ੀਆਂ ਨੇ ਆਖਿਆ, 'ਸਾਰਿੰਗੀ ਰਿਸ਼ੀ' ਨੂੰ ਆਪਣੇ ਸ਼ਹਿਰ ਵਿਚ ਲੈ ਆ। ਫਿਰ ਮੀਂਹ ਵਰ੍ਹੇਗਾ। ਲੋਮਪਾਦ ਰਾਜੇ ਨੇ ਵਜ਼ੀਰ ਇਕੱਠੇ ਕੀਤੇ ਤੇ ਕਿਹਾ, ਕੋਈ ਹੈ ਜਿਹੜਾ 'ਸਾਰਿੰਗੀ ਰਿਸ਼ੀ' ਨੂੰ ਜੰਗਲਾਂ ਵਿਚੋਂ ਲਿਆਏ ਸ਼ਹਿਰ ? ਲੋਕਾਂ ਆਖਿਆ ਕਿ ਇਹ ਪਈ ਤੁਹਾਡੀ ਨੌਕਰੀ, ਅਸਾਂ ਸਾਰਿੰਗੀ ਰਿਸ਼ੀ ਨੂੰ ਲੈਣ ਨਹੀਂ ਜਾਣਾ, ਕਿਉਂਕਿ ਉਹ ਸ਼ਹਿਰ ਵਿਚ ਆਉਂਦਾ ਹੀ ਨਹੀਂ, ਬਸਤੀ ਵਿਚ ਆਉਂਦਾ ਹੀ ਨਹੀਂ ਅਤੇ ਜਿਹੜਾ ਉਸ ਨੂੰ ਲੈਣ ਜਾਏ, ਉਹ ਉਸ ਨੂੰ ਸਰਾਪ ਦੇ ਦਿੰਦਾ ਹੈ ਤੇ ਸਾੜ ਦਿੰਦਾ ਹੈ ਅਤੇ 'ਮਾਨ ਸਿੰਘ ਜੀ ਝੌਰ' ਕਹਿੰਦੇ, ਮੈਂ ਸਿੱਖ ਸਾਹਿਬ ਵੇਖੇ ਹਨ, ਉਹਨਾਂ ਦਾ ਨਾਂ 'ਬਾਬਾ ਖੁਦਾ ਸਿੰਘ'। ਹਰੀਜਨਾਂ

ਦੀ ਠੱਠੀ ਵਿਚ ਉਸ ਦੀ ਕੁੱਲੀ ਅਤੇ ਹਰੀਜਨਾਂ ਦੇ ਕੁੜੀਆਂ-ਮੁੰਡਿਆਂ ਨੂੰ ਗੁਰਮੁਖੀ ਪੜ੍ਹਾਉਣੀ। ਸੇਵਾ ਕਰਨੀ, ਨੱਕ ਪੂੰਝਣੇ, ਗਿੱਡ ਸਾਫ ਕਰਨੀ, ਇਸ਼ਨਾਨ ਕਰਵਾਉਣਾ ਤੇ ਜਪੁਜੀ ਵੀ ਕੰਠ ਕਰਵਾਉਣਾ ਤੇ ਮੇਰੇ ਇਤਿਹਾਸ ਵਿਚ ਜ਼ਿਕਰ ਆਇਆ ਹੈ ਉਹਨਾਂ ਕੁੜੀਆਂ-ਮੁੰਡਿਆਂ ਵਿਚੋਂ ਇਕ ਕੁੜੀ ਹੋ ਗਈ ਜਵਾਨ ਤੇ ਉਹਦਾ ਹੋਇਆ ਵਿਆਹ ਅਤੇ ਵਾਹਿਗੁਰੂ ਨੇ ਬਖਸ਼ਿਆ ਉਸ ਨੂੰ ਕਾਕਾ! ਸਵਾ ਕੁ ਮਹੀਨੇ ਦਾ ਹੋਇਆ ਤੇ ਉਸ ਕੁੜੀ ਦੇ ਦੁੱਧ ਵਾਲੇ ਅੰਗਾਂ ਉੱਤੇ ਫੋੜੇ ਨਿਕਲ ਆਏ। ਅਸੀਂ ਸਾਰੇ ਗ੍ਰਿਹਸਥੀ ਹਾਂ ਤੇ ਜਾਣਦੇ ਹਾਂ ਕਿ ਬੱਚੇ ਵਾਲੀ ਧੀ ਭੈਣ ਦੇ ਜੇ ਦੁੱਧ ਬੰਦ ਹੋ ਜਾਏ ਤਾਂ ਦੁੱਧ ਬੰਦ ਹੋਣ ਦਾ ਹੀ ਦੁੱਖ ਨਹੀਂ ਜ਼ਰਿਆ ਜਾਂਦਾ ਅਤੇ ਜੇ ਨਾਲ ਫੋੜੇ ਨਿਕਲ ਆਉਣ, ਤਾਂ ਉਹ ਹਰੀਜਨਾਂ ਦੀ ਕੁੜੀ ਰੋਈ। ਹਾਲੋਂ-ਬੇਹਾਲ ਹੋ ਗਈ ਤੇ ਮਾਂ ਨੂੰ ਆਖਿਆ, ਮਾਂ! ਮੈਂ ਮਰ ਚੱਲੀ ਹਾਂ ਤੇ ਮੇਰੇ ਨਾਲ ਤੇਰਾ ਦੋਹਤਾ ਵੀ ਮਰ ਜਾਣਾ। ਇਹ ਉੱਜੜ ਜਾਣਾ ਘਰ। ਤੇਰਾ ਦਿਲ ਬਹਿਲਾਵਾ ਨਹੀਂ ਰਹਿਣਾ ਮਾਂ। ਬਜ਼ਾਰ ਵਿਚ ਜਾਹ ਤੇ ਕੋਈ ਦਾਰੂ ਲਿਆ ਅਤੇ ਉਹ ਵਿਚਾਰੀ ਬਜ਼ਾਰ ਗਈ, ਮਸਕੀਨਾਂ ਵਾਲੀ ਸ਼ਕਲ ਬਣਾ ਕੇ ਗਈ। ਉੱਥੇ ਉਸ ਨੇ ਹੱਥ ਜੋੜ ਕੇ ਆਖਿਆ, ਵੈਦ ਜੀ! ਠਾਕਰਾਂ ਨਾਲ ਗੱਲਾਂ ਕਰਨ ਵਾਲੇ ਵੈਦ ਜੀ! ਰੋਜ਼ ਠਾਕਰਾਂ ਨੂੰ ਭੋਗ ਲੁਆਉਣ ਵਾਲੇ ਵੈਦ ਜੀ! ਤੁਸੀਂ ਠਾਕਰਾਂ ਦੀਆਂ ਗੱਲਾਂ ਸਮਝ ਲੈਂਦੇ ਹੋ ਵੈਦ ਜੀ ਅਤੇ ਮੈਂ ਤੁਹਾਡੇ ਦਰਬਾਰ ਆਈ ਹਾਂ ਵੈਦ ਜੀ! ਮੇਰੀ ਕੁੜੀ, ਮੇਰੀ ਬੱਚੀ, ਮੇਰੀ ਇਕਲੌਤੀ ਧੀ ਹੀ ਸਿਰਫ ਮੇਰਾ ਆਸਰਾ ਹੈ। ਵਿਆਹ ਹੋਇਆ ਉਸ ਦਾ ਤੇ ਕਾਕਾ ਜੰਮਿਆ ਉਸ ਦੇ ਘਰ ਅਤੇ ਉਸ ਦੇ ਦੁੱਧ ਵਾਲੇ ਅੰਗਾਂ ਉੱਤੇ ਫੋੜੇ ਨਿਕਲ ਆਏ ਹਨ ਵੈਦ ਜੀ! ਲੜਕੀ ਮੇਰੀ ਬੜੀ ਦੁਖੀ ਹੈ, ਉਸ ਦੀਆਂ ਚੀਕਾਂ ਨਹੀਂ ਸੁਣੀਆਂ ਜਾਂਦੀਆਂ। ਵੈਦ ਜੀ! ਕੋਈ ਦਵਾਈ ਦਿਉ। ਫਿਰ ਵੈਦ ਨੇ ਬੜੇ ਨਖਰੇ ਨਾਲ ਪੁੱਛਿਆ, "ਤੂੰ ਕੌਣ ਹੈਂ ? ਦਵਾਈ ਮੰਗਣ ਆਈ ਹੈਂ, ਤੂੰ ਕੌਣ ਹੈਂ ?" ਇਹ ਸੁਣ ਕੇ ਉਹ ਹੈਰਾਨ ਹੋ ਗਈ ਤੇ ਕਹਿਣ ਲੱਗੀ, "ਵੈਦ ਜੀ, ਤੁਸੀਂ ਮੈਨੂੰ ਨਹੀਂ ਪਛਾਣਦੇ ? ਤੁਹਾਨੂੰ ਮੇਰਾ ਨਹੀਂ ਪਤਾ ? ਮੈਂ ਦੋ ਵਾਰ ਦਿਹਾੜੀ ਵਿਚ ਤੁਹਾਡੇ ਘਰ ਆਉਂਦੀ ਹਾਂ ਤੇ ਤੁਹਾਡੇ ਬੱਚਿਆਂ ਦਾ ਗੰਦ-ਮੰਦ, ਪਿਸ਼ਾਬ, ਜਿਸ ਦੇ ਨਾਲ ਤੁਹਾਡਾ ਘਰ ਨਰਕ ਬਣਿਆ ਹੁੰਦਾ ਹੈ, ਉਹ ਮੈਂ ਸਮੇਟ ਕੇ ਟੋਕਰੀ ਵਿਚ ਪਾ ਕੇ ਤੇ ਤੁਹਾਡੇ ਘਰ ਨੂੰ ਸਵਰਗ ਬਣਾ ਕੇ, ਤੁਹਾਡਾ ਗੰਦ-ਮੰਦ ਸਿਰ 'ਤੇ ਚੁੱਕ ਕੇ ਬਾਹਰ ਜਾ ਕੇ ਸੁੱਟ ਆਉਂਦੀ ਹਾਂ ਤੇ ਵੈਦ ਜੀ! ਤੁਸੀਂ ਮੈਨੂੰ ਨਹੀਂ ਜਾਣਦੇ! ਮੈਂ ਤਾਂ ਦੋ ਵਾਰੀ ਤੁਹਾਡੇ ਘਰ ਆਉਂਦੀ ਹਾਂ।" ਜਿਸ ਵੇਲੇ ਪਤਾ ਲੱਗਾ ਇਹ ਹਰੀਜਨ ਹੈ, ਇਹ ਚੰਡਾਲ ਹੈ, ਇਹ ਛੂਤ ਹੈ ਤਾਂ ਵੈਦ ਦਾ ਪਾਰਾ ਚੜ੍ਹ ਗਿਆ। ਭਰਵੱਟੇ ਕੱਸੇ ਗਏ, ਅੱਖਾਂ

ਦੇ ਡੇਲੇ ਬਿਜਲੀ ਵਾਂਗ ਚਮਕੇ ਤੇ ਕ੍ਰੋਧ ਨਾਲ ਇਉਂ ਲਾਲ ਹੋ ਗਿਆ ਤੇ ਕਹਿਣ ਲੱਗਾ, ਚੁੜੇਲੇ, ਕੰਬਖਤੇ, ਚੰਡਾਲੇ, ਰੱਬ ਦੇ ਦੁਆਰੋਂ ਫਿਟਕਾਰੀਏ ਹੋਈਏ! ਮੈਂ ਠਾਕਰਾਂ ਦੀ ਪੂਜਾ ਕਰਦਾ ਪਿਆ ਸਾਂ, ਮੈਨੂੰ ਦਰਸ਼ਨ ਦੇ ਕੇ, ਮੇਰੇ ਮੱਥੇ ਲੱਗ ਕੇ ਮੇਰਾ ਜਪ-ਤਪ ਸਾਰਾ ਬਰਬਾਦ ਕਰ ਦਿੱਤਾ ਈ। ਮੇਰਾ ਪੁੰਨ-ਦਾਨ ਸਾਰਾ ਮਿੱਟੀ ਵਿਚ ਮਿਲਾ ਦਿੱਤਾ ਈ। ਪਤਾ ਨਹੀਂ ਮੈਂ ਕਿਹੜੇ ਕੁਕਰਮ ਕੀਤੇ ਸੀ, ਘਰ ਵਿਚ ਚੰਡਾਲ ਦੇ ਦਰਸ਼ਨ ਹੋ ਗਏ। ਚਲੀ ਜਾਹ ਮੇਰੀ ਦੁਕਾਨ ਤੋਂ, ਕਿਉਂਕਿ ਤੁਸੀਂ ਅਛੂਤ ਹੋ, ਤੁਸੀਂ ਰੱਬ ਦੀ ਰਚਨਾ ਵਿਚ ਨਹੀਂ, ਹਜ਼ਾਰਾਂ ਦੀ ਗਿਣਤੀ ਵਿਚ ਜੰਮ ਪਉ ਰਚਨਾ ਨੂੰ ਕੋਈ ਘਾਟਾ ਨਹੀਂ, ਹਜ਼ਾਰਾਂ ਦੀ ਗਿਣਤੀ ਵਿਚ ਭਾਵੇਂ ਮਰ ਜਾਉ ਰਚਨਾ ਨੂੰ ਤਾਂ ਵੀ ਕੋਈ ਘਾਟਾ ਨਹੀਂ। ਵਿਚਾਰੀ ਰੋਂਦੀ ਹੋਈ, ਡੋਲਦੀ ਹੋਈ ਘਰ ਆਈ ਤੇ ਧੀ ਨੇ ਪੁੱਛਿਆ, "ਮਾਂ! ਤੂੰ ਦਾਰੂ ਲਿਆਂਦਾ ਈ, ਕੋਈ ਜੜੀ-ਬੂਟੀ ਜਾਂ ਕੋਈ ਗੋਲੀ ਲਿਆਂਦੀ ਊ?" ਤੇ ਮਾਂ ਨੇ ਅੱਖੀਆਂ ਮੀਟ ਕੇ ਆਖਿਆ, ਚੁੱਪ ਕਰਕੇ ਦਮ ਘੁੱਟ ਕੇ ਮਰ ਜਾ ਤੇ ਸੁੱਖਾਂ-ਲੱਧੇ ਨੂੰ ਵੀ ਨਾਲ ਲੈ ਕੇ ਮਰ ਜਾ, ਕਿਉਂਕਿ ਅਸੀਂ ਰੱਬ ਦੀ ਰਚਨਾ ਵਿਚ ਨਹੀਂ ਤੇ ਰੋਜ਼ ਗੱਲਾਂ ਕਰਨ ਵਾਲੇ ਠਾਕਰ ਦੇ ਪੁਜਾਰੀ ਨੇ ਕਿਹਾ ਕਿ ਤੁਸੀਂ ਅਛੂਤ ਹੋ, ਤੁਸੀਂ ਚੰਡਾਲ ਹੋ, ਤੁਸੀਂ ਕੰਗਾਲ ਹੋ, ਤੁਹਾਡੇ ਦਰਸ਼ਨ ਕੀਤਿਆਂ ਜਪ-ਤਪ ਨਸ਼ਟ ਹੋ ਜਾਂਦਾ ਹੈ। ਧੀਏ! ਅਸੀਂ ਰੱਬ ਦੇ ਬੰਦੇ ਹੀ ਨਹੀਂ, ਅਸੀਂ ਰੱਬ ਦੀ ਰਚਨਾ ਵਿਚ ਹੀ ਨਹੀਂ। ਅਸੀਂ ਤਾਂ ਰੱਬ ਦੀ ਗਿਣਤੀ ਵਿਚ ਹੀ ਨਹੀਂ। ਇਸ ਲਈ ਚੁੱਪ ਕਰਕੇ ਦਮ ਘੁੱਟ ਕੇ ਮਰ ਜਾ। ਚੌਥਾ ਦਿਨ ਚੜ੍ਹਿਆ ਚੀਕਾਂ ਮਾਰਦੀ ਹੋਈ ਲੜਕੀ ਨੂੰ, ਹਾਏ-ਹਾਏ ਕਰਦਿਆਂ ਗੁਜ਼ਰਿਆ। ਨਿੱਕਾ ਜਿਹਾ ਬੱਚ ਜਿਸ ਦੀਆਂ ਨਿੱਕੀਆਂ-ਨਿੱਕੀਆਂ ਬੁਲ੍ਹੀਆਂ, ਛੋਟੀਆਂ-ਛੋਟੀਆਂ ਅੱਖੀਆਂ, ਜਿਨ੍ਹਾਂ ਵਿਚੋਂ ਨਿੱਕੇ-ਨਿੱਕੇ ਮੋਤੀ ਬਿਸਤਰੇ ਤੇ ਕਦੇ-ਕਦੇ ਡਿੱਗ ਪੈਂਦੇ ਹਨ। ਲੇਕਿਨ ਮਾਂ ਮਜਬੂਰ ਹੈ, ਕਿਉਂਕਿ ਉਹ ਆਪਣੇ ਬੱਚੇ ਨੂੰ ਕਿਤੋਂ ਵੀ ਦੁੱਧ ਨਹੀਂ ਪਿਲਾ ਸਕਦੀ। ਬਾਬਾ ਖੁਦਾ ਸਿੰਘ ਜੀ ਆਏ ਬਾਹਰੋਂ ਝੂਮਦੇ ਹੋਏ ਤੇ ਕੁੱਲੀ ਦਾ ਦਰਵਾਜ਼ਾ ਖੋਲ੍ਹਿਆ। ਪੰਜ ਇਸ਼ਨਾਨਾ ਕੀਤਾ, ਬਾਹਾਂ, ਗੋਡੇ 'ਤੇ ਰੱਖੀਆਂ ਤੇ ਆਪਣੇ ਪਿਆਰੇ ਦਾ ਨਿਤਨੇਮ ਕਰਨ ਵਾਸਤੇ ਕਹਿਣ ਲੱਗੇ :

*"ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ*
*ਜਿਤੁ ਬਹਿ ਸਰਬ ਸਮਾਲੇ॥"*

ਇਸ ਪੰਕਤੀ ਦੇ ਅਰਥ ਹਨ ਕਿ ਮਹਾਰਾਜ ਤੇਰਾ ਉਹ ਦਰਬਾਰ, ਤੇਰਾ ਉਹ ਦਰ, ਦਰਵਾਜ਼ਾ, ਤੇਰਾ ਉਹ ਘਰ ਕਿਹੋ ਜਿਹਾ ਹੋਵੇਗਾ, ਜਿਸ ਘਰ ਦੇ ਵਿਚ ਬੈਠ ਕੇ ਤੂੰ ਸਾਰਿਆਂ ਦੀ ਸੰਭਾਲ ਕਰਦਾ ਹੈਂ? ਅਣੂ-ਪ੍ਰਮਾਣੂ ਦੀ ਸੰਭਾਲ

ਕਰਦਾ ਹੈਂ, ਜੀਵ-ਜੰਤੂ ਦੀ ਸੰਭਾਲ ਕਰਦਾ ਹੈਂ, ਚੰਗੇ-ਮੰਦੇ ਦੀ ਸੰਭਾਲ ਕਰਦਾ ਹੈਂ, ਪਾਪੀ-ਪੁੰਨੀ ਨੂੰ ਤੂੰ ਰਿਜ਼ਕ ਦਿੰਦਾ ਹੈਂ। ਤੇਰਾ ਉਹ ਘਰ, ਤੇਰਾ ਉਹ ਦਰਵਾਜ਼ਾ, ਤੇਰਾ ਉਹ ਦਰਬਾਰ ਕਿਹੋ ਜਿਹਾ ਹੋਵੇਗਾ ? ਬਾਬਾ ਅਰਥ ਵਿਚਾਰੀ ਜਾਂਦਾ ਹੈ, ਬਾਣੀ ਪੜ੍ਹੀ ਜਾਂਦਾ ਹੈ :

*"ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ*
*ਜਿਤੁ ਬਹਿ ਸਰਬ ਸਮਾਲੇ॥*
*ਵਾਜੇ ਤੇਰੇ ਨਾਦ ਅਨੇਕ ਅਸੰਖਾ*
*ਕੇਤੇ ਤੇਰੇ ਵਾਵਣਹਾਰੇ ॥"*

(*ਪੰਨਾ* ੮)

ਕਈ ਤੇਰੇ ਵਾਜੇ, ਕਈ ਤੇਰੇ ਸ਼ਬਦ, ਕਈ ਤੇਰੇ ਵਾਜਿਆਂ ਨੂੰ ਵਜਾਉਣ ਵਾਲੇ ਕਾਰੀਗਰ। ਬਾਬਾ ਬਾਣੀ ਦਾ ਆਨੰਦ ਲੈ ਰਿਹਾ ਸੀ ਤੇ ਲੜਕੀ ਨੂੰ ਪਿਆ ਪੀੜ ਦਾ ਦੌਰਾ। ਅਸਮਾਨ ਪਾੜ ਦੇਣ ਵਾਲੀ ਚੀਕ ਮਾਰ ਕੇ ਲੜਕੀ ਨੇ ਆਖਿਆ, ਮਾਂ! ਮੈਂ ਮਰ ਗਈ ਤੇ ਜਿਸ ਵੇਲੇ ਲੜਕੀ ਦੀ ਆਵਾਜ਼ ਮਾਂ ਦੇ ਕੰਨਾਂ ਦੀ ਹੋ ਕੇ ਬਾਬੇ ਖ਼ੁਦਾ ਸਿੰਘ ਦੇ ਕੰਨਾਂ ਤੱਕ ਪਹੁੰਚੀ ਕਿ ਮਾਂ ਮੈਂ ਮਰ ਗਈ ਤੇ ਬਾਬਾ ਖ਼ੁਦਾ ਸਿੰਘ ਸੋਚੀਂ ਪੈ ਗਿਆ ਕਿ ਉਹ ਖ਼ੁਦਾ ਸਿੰਘਾ! ਵਾਜੇ ਤਾਂ ਅਨੇਕ ਹਨ ਵਜਾਉਣ ਵਾਲੇ ਬਾਣੀ ਵਿਚ, ਵਾਹਿਗੁਰੂ ਤੇਰਾ ਦਰ-ਘਰ ਕਿਹੋ ਜਿਹਾ ਹੋਊ, ਜਿਸ ਵਿਚ ਸਾਰਿਆਂ ਦੀ ਸੰਭਾਲ ਹੋਊ! ਖ਼ੁਦਾ ਸਿੰਘਾ! ਇਹੋ ਜਿਹੀ ਬਾਣੀ ਪੜ੍ਹਨ ਵਾਲਿਆ ਖ਼ੁਦਾ ਸਿੰਘਾ! ਤੇਰੇ ਕੋਲੋਂ ਤਾਂ ਗੁਆਂਢੀਆਂ ਦੀ ਹੀ ਨਹੀਂ ਸਾਰ ਲਈ ਗਈ। ਤੂੰ ਤੇ ਗੁਆਂਢੀਆਂ ਦੀ ਨਹੀਂ ਸੰਭਾਲ ਕਰ ਸਕਿਆ। ਬਾਣੀ ਫੇਰ ਪੜ੍ਹ ਲਈਂ, ਪਹਿਲਾਂ ਵੇਖ ਲੈ ਰੋਂਦਾ ਕੌਣ ਪਿਆ ਹੈ ? ਆ ਗਿਆ ਤੇ ਪਤਾ ਲੱਗਾ ਕਿ ਇਹ ਉਹ ਲੜਕੀ ਹੈ ਜਿਸ ਨੂੰ ਮੈਂ 'ਗੁਰਮੁਖੀ' ਪੜ੍ਹਾਈ, ਜਿਸ ਨੂੰ ਜਪ ਸਾਹਿਬ ਸਿਖਾਇਆਂ, ਜਿਸ ਨੂੰ ਮੈਂ 'ਰਹਿਰਾਸ' ਚੇਤੇ ਕਰਾਈ। ਇਕ ਵਾਰੀ ਫਿਰ ਕੁੜੀ ਨੇ ਚੀਕ ਮਾਰੀ ਤੇ ਬਾਬਾ ਖ਼ੁਦਾ ਸਿੰਘ ਨੇੜੇ ਹੋ ਗਿਆ ਤੇ ਸਾਰੀ ਹਾਲਤ ਜਾਣ ਕੇ ਕਹਿਣ ਲੱਗਾ, ਧੀਏ! ਤੇਰਾ ਮੈਂ ਇਲਾਜ ਕਰਾਂ ? ਤੇ ਇਹ ਸੁਣ ਕੇ ਲੜਕੀ ਰੋਣ ਲੱਗ ਪਈ ਤੇ ਕਹਿਣ ਲੱਗੀ, ਬਾਬਾ! ਮੇਰੇ ਮੰਜੇ ਦੇ ਨੇੜੇ ਨਹੀਂ ਆਉਣਾ! ਬਾਬਾ ਪਿੱਛੇ ਹੀ ਰਹੀਂ, ਕਿਉਂਕਿ ਤੁਸੀਂ ਵੱਡੇ ਲੋਕ ਹੋ। ਸਾਡਾ ਪਰਛਾਵਾਂ ਆ ਜਾਵੇ ਤਾਂ ਤੁਹਾਡਾ ਜਪ-ਤਪ ਨਸ਼ਟ ਹੋ ਜਾਂਦਾ ਹੈ, ਕਿਉਂਕਿ ਵੈਦ ਨੇ ਸਾਨੂੰ ਆਖਿਆ ਹੈ ਕਿ ਅਸੀਂ ਭਾਵੇਂ ਮਰ ਜਾਈਏ ਤਾਂ ਕੋਈ ਘਾਟਾ ਨਹੀਂ, ਅਸੀਂ ਭਗਵਾਨ ਦੀ ਰਚਨਾ ਨਹੀਂ, ਭਾਵੇਂ ਜੀਊਂਦੇ ਰਹੀਏ ਤਾਂ ਕੋਈ ਲਾਭ ਨਹੀਂ। ਆਖਿਰ ਤੂੰ ਵੀ ਤੇ ਵੱਡਾ ਆਦਮੀ ਹੀ ਹੈਂ ਕੋਈ, ਇਸ ਲਈ ਮੇਰੇ ਕੋਲ

ਨਾ ਆਈਂ, ਤੂੰ ਮੇਰਾ ਇਲਾਜ ਨਾ ਕਰੀਂ, ਕਿਉਂਕਿ ਤੇਰਾ ਜਪ-ਤਪ ਨਾ ਨਸ਼ਟ ਹੋ ਜਾਏ, ਤੇਰਾ ਜਨਮ ਨਾ ਕਿਤੇ ਭ੍ਰਿਸ਼ਟ ਜਾਏ! ਇਹ ਸੁਣ ਕੇ ਬਾਬੇ ਦੇ ਕਲੇਜੇ ਵਿਚ ਤੀਰ ਵੱਜੇ ਕਿ ਇਸ ਕੁੜੀ ਨੂੰ ਕਿਸ ਨੇ ਦੁਖੀ ਕੀਤਾ ਹੈ? ਹੋਰ ਨੇੜੇ ਹੋ ਕੇ ਬਾਬਾ ਕਹਿਣ ਲੱਗਾ, ਧੀਏ, ਬੱਚੀਏ! ਮੈਂ ਮਰਦ ਗੁਰੂ ਦਾ ਚੇਲਾ ਹਾਂ। ਮੇਰਾ ਧਰਮ ਕਦੇ ਨਸ਼ਟ ਨਹੀਂ ਹੋ ਸਕਦਾ। ਮੇਰਾ ਜਨਮ ਕਦੇ ਬਰਬਾਦ ਨਹੀਂ ਹੁੰਦਾ। ਤੂੰ ਰਜ਼ਾਮੰਦ ਹੋ, ਤਾਂਕਿ ਮੈਂ ਤੇਰਾ ਇਲਾਜ ਕਰਾਂ। ਬਾਬਾ ਜੇ ਕਰਨੀ ਜਾਣਦਾ ਹੈਂ ਤਾਂ ਬਚਾ ਲੈ ਸੁੱਖਾਂ ਲੱਧੇ ਨੂੰ! ਇਸ ਦੇ ਬਚਣ ਨਾਲ ਮੇਰੀ ਮਾਂ ਬਚ ਜਾਏਗੀ। ਇਹਦੇ ਬਚਣ ਨਾਲ ਮੇਰੇ ਪ੍ਰਾਣ ਵੀ ਬਚ ਜਾਣਗੇ। ਅਸੀਂ ਦੋਵੇਂ ਮਾਵਾਂ-ਧੀਆਂ ਇਸ ਨਵੇਂ ਜੰਮੇ ਨਾਲ ਹੱਸ-ਖੇਡ ਕੇ ਜ਼ਿੰਦਗੀ ਗੁਜ਼ਾਰ ਜਾਵਾਂਗੀਆਂ। ਦਾਤਾ! ਹੈ ਈ ਕੋਈ ਪੁੜੀ, ਹੈ ਈ ਕੋਈ ਦਰ ਤੇ ਕਰ ਇਲਾਜ! ਨਹੀਂ ਤਾਂ ਸਾਡਾ ਦੀਵਾ ਬੁਝ ਚੱਲਿਆ ਤੇ ਬਾਬਾ ਖੁਦਾ ਸਿੰਘ ਜੀ ਬੈਠ ਗਏ ਬੱਚੀ ਲਾਗੇ ਅਤੇ ਜਿਵੇਂ ਨਿੱਕੇ-ਨਿੱਕੇ ਮਾਸੂਮ ਬੱਚੇ, ਬਚਪਨ ਦੀ ਹਰਕਤ ਵਿਚ ਆਪਣੀ ਮਾਂ ਦਾ ਦੁੱਧ ਚੁੰਘਦੇ ਹਨ ਨਾ, ਇਸ ਤਰ੍ਹਾਂ ਬਾਬਾ ਖੁਦਾ ਸਿੰਘ ਨੇ ਉਸ ਲੜਕੀ ਦੇ ਫੋੜੇ, ਜਿਨ੍ਹਾਂ ਵਿਚ ਗੰਦਾ ਲਹੂ ਭਰਿਆ ਹੋਇਆ ਸੀ, ਆਪਣੇ ਮੂੰਹ ਵਿਚ ਪਾ ਲਏ। ਜਿਵੇਂ ਬੱਚਾ ਦੁੱਧ ਚੁੰਘਦਾ ਹੈ, ਉਸੇ ਤਰ੍ਹਾਂ ਉਹ ਸਾਰੇ ਫੋੜੇ ਚੂਸ ਲਏ ਤੇ ਜਿਸ ਵੇਲੇ ਮੂੰਹ ਭਰ ਗਿਆ, ਤਾਂ ਬਾਹਰ ਜਾ ਕੇ ਥੁੱਕ ਆਏ। ਦੋ-ਤਿੰਨ ਵਾਰ ਇਸ ਤਰ੍ਹਾਂ ਕਰਨ ਨਾਲ ਸਾਰਾ ਗੰਦਾ-ਮੰਦਾ ਲਹੂ ਚੂਸ ਕੇ ਬਾਹਰ ਸੁੱਟ ਆਇਆ ਤਾਂ ਨਾੜਾਂ ਸਾਫ ਹੋ ਗਈਆਂ। ਪੀੜ ਘਟ ਗਈ ਤੇ ਲਹੂ ਦੀਆਂ ਧਾਰਾਂ ਬੰਦ ਹੋ ਕੇ ਦੁੱਧ ਦੀਆਂ ਧਾਰਾਂ ਵਹਿਣ ਲੱਗ ਪਈਆਂ। ਫਿਰ ਲੜਕੀ ਦੇ ਨੇਤਰ ਖੁੱਲ੍ਹ ਗਏ ਤੇ ਮੁਹੱਬਤ ਭਰੀਆਂ ਅੱਖਾਂ ਨਾਲ ਬਾਬੇ ਵੱਲ ਵੇਖ ਕੇ ਬੋਲੇ ਬਗੈਰ ਬਾਬੇ ਦਾ ਸ਼ੁਕਰਾਨਾ ਕੀਤਾ। ਧੰਨ ਤੂੰ ਤੇ ਧੰਨ ਤੇਰਾ ਗੁਰੂ, ਜਿਸ ਨੇ ਮੇਰਾ ਮਰਦਾ ਹੋਇਆ ਬੱਚਾ ਬਚਾ ਲਿਆ। ਭਲਕੇ ਲੜਕੀ ਤੰਦਰੁਸਤ ਹੋ ਗਈ ਤੇ ਬਾਬੇ ਖੁਦਾ ਸਿੰਘ ਨੇ ਸ਼ੁਕਰਾਨਾ ਕੀਤਾ, ਕਲਗੀ ਵਾਲਿਆ! ਤੇਰੀ ਮਿਹਰ ਹੋਈ, ਤੇਰੀ ਦਿੱਤੀ ਹੋਈ ਸਿੱਖਿਆ 'ਤੇ ਅਮਲ ਕਰਕੇ ਤੇਰੀਆਂ ਤਿੰਨ ਜਿੰਦਾਂ, ਤੇਰੇ ਤਿੰਨ ਨੰਬਰ, ਤੇਰੇ ਤਿੰਨ ਜੀਵ ਇਸ ਜਹਾਨ ਤੋਂ ਦੁਖੀ ਹੋਏ ਬਚ ਗਏ। ਕਲਗੀ ਵਾਲੇ ਬਾਪੂ! ਇਹ ਤੇਰੀ ਰਹਿਮਤ ਹੈ। ਇਹ ਤੇਰੀ ਸਿੱਖੀ ਇਹੋ ਜਿਹੀ ਹੈ, ਜਿਸ ਨੇ ਸਾਨੂੰ ਲੋਕਾਂ ਦਾ ਭਲਾ ਕਰਨਾ ਹੀ ਦੱਸਿਆ ਹੈ।

'ਸਿੱਖ ਧਰਮ' ਹੀ ਸਿਰਫ਼ ਇਕ ਐਸਾ ਧਰਮ ਹੈ ਜਿਸ ਨੇ ਕਦੇ ਵੀ ਕਿਸੇ ਦਾ ਬੁਰਾ ਨਹੀਂ ਕੀਤਾ, ਜਿਸ ਨੇ ਕਦੇ ਵੀ ਕਿਸੇ ਦੀ ਮਦਦ ਕਰਨ ਤੋਂ ਇਨਕਾਰ ਨਹੀਂ ਕੀਤਾ ਅਤੇ ਸਾਡਾ ਉਹ ਗੁਰੂ ਧੰਨ ਹੈ ਜਿਸ ਨੇ ਇਹੋ ਜਿਹੇ ਸਿੰਘਾਂ ਨੂੰ

ਧਰਤੀ 'ਤੇ ਜਨਮ ਦਿੱਤਾ। ਜਿਨ੍ਹਾਂ ਨੇ ਇਹ ਨਹੀਂ ਵੇਖਿਆ ਕਿ ਉਹ ਅਛੂਤ ਹੈ, ਹਰੀਜਨ ਹੈ ਜਾਂ ਕੋਈ ਹੋਰ ਹੈ। ਗੁਰੂ ਦਾ ਸਿੱਖ ਤਾਂ ਹਰ ਵੇਲੇ ਸੇਵਾ ਕਰਨ ਲਈ ਤਿਆਰ ਰਹਿੰਦਾ ਹੈ, ਉਹ ਕਦੇ ਵੀ ਆਪਣੇ ਫਰਜ਼ ਤੋਂ ਪਿੱਛੇ ਨਹੀਂ ਹਟਦਾ। ਸਾਨੂੰ ਸਾਰਿਆਂ ਨੂੰ ਇਹੋ ਜਿਹੀ ਸਿੱਖੀ 'ਤੇ ਮਾਣ ਹੋਣਾ ਚਾਹੀਦਾ ਹੈ ਕਿ ਸਾਡੇ ਗੁਰੂਆਂ ਨੇ ਇਹੋ ਜਿਹੇ ਸਿੰਘ ਵੀ ਧਰਤੀ 'ਤੇ ਪੈਦਾ ਕੀਤੇ ਹਨ। ਸਾਨੂੰ ਵੀ ਉਸ ਬਾਬਾ ਖੁਦਾ ਸਿੰਘ ਵਾਂਗ ਸਾਰਿਆਂ ਦੀ ਮਦਦ ਕਰਨੀ ਚਾਹੀਦੀ ਹੈ ਤੇ ਉਹੋ ਜਿਹਾ ਬਣਨਾ ਚਾਹੀਦਾ ਹੈ, ਜੋ ਹਰ ਵੇਲੇ ਸੇਵਾ ਤੇ ਮਦਦ ਕਰਨ ਲਈ ਤਿਆਰ ਰਹਿੰਦਾ ਹੈ।

✡

# ਕਮਲਾ ਦੀ ਤੜਪ

*ਬਲਿਹਾਰੀ ਗੁਰ ਜਾਉ ਪਿਆਰੇ...,*
*ਬਲਿਹਾਰੀ ਗੁਰ ਜਾਉ॥*

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਇਕ ਐਸੀ ਬਾਣੀ ਹੈ, ਜਿਸ ਨੇ ਹਰ ਮਨੁੱਖ ਨੂੰ ਇਕ ਰੂਪ ਵਿਚ ਹੀ ਸਮਝਿਆ ਹੈ। ਇਸ ਬਾਣੀ ਨੇ ਵੱਡੇ-ਛੋਟੇ ਵਿਚ ਕੋਈ ਅੰਤਰ ਨਹੀਂ ਸ਼ਮਝਿਆ। ਗਰੀਬ-ਅਮੀਰ ਵਿਚ ਕੋਈ ਅੰਤਰ ਨਹੀਂ ਸਮਝਿਆ। ਬਲਕਿ ਸਭ ਨੂੰ ਸਮਾਨ ਤੇ ਇਕ ਰੂਪ ਅਰਥਾਤ ਸਾਂਝਾ ਸਮਝਿਆ ਹੈ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਦਰਿਆ ਦੇ ਦੋ ਕਿਨਾਰੇ ਨੇ। ਪਹਿਲੇ ਕਿਨਾਰੇ 'ਤੇ ਸ਼ਿਕਾਰੀਆਂ ਦਾ ਜਥਾ ਹੈ ਤੇ ਲਹਿੰਦੇ ਕਿਨਾਰੇ 'ਤੇ ਬੜਾ ਸੋਹਣਾ ਇਕ ਸੁੰਦਰ ਸ਼ਹਿਰ ਹੈ ਔਰ ਸ਼ਹਿਰ ਦੇ ਥੋੜ੍ਹਾ ਜਿਹਾ ਬਾਹਰ ਵੱਲ ਲਹਿੰਦੇ ਪਾਸੇ, ਪਰ ਸ਼ਹਿਰ ਦੇ ਮਿਲਵਾਂ-ਜੁਲਵਾਂ ਇਕ ਬੜਾ ਆਲੀਸ਼ਾਨ ਮਕਾਨ ਹੈ। ਉਸ ਮਕਾਨ ਦੇ ਅੰਦਰ ਇਕ ਖੁੱਲ੍ਹਾ ਜਿਹਾ ਕਮਰਾ ਹੈ, ਤੇ ਉਸ ਦੇ ਅੰਦਰ ਇਕ ਵੱਡਾ ਸਾਰਾ ਪਲੰਘ ਡੱਠਾ ਹੋਇਆ ਹੈ। ਚਿੱਟੀ ਜਿਹੀ ਚਾਦਰ ਵਿਛੀ ਹੋਈ ਹੈ ਔਰ ਉਸ ਚਾਦਰ ਦੇ ਉੱਤੇ ਦਰਦ ਨਿਮਾਣੀ, ਦੁੱਖਾਂ ਦੀ ਘੇਰੀ ਹੋਈ, ਸੁੱਕ-ਸੁੱਕ ਕੇ ਕਾਨੇ ਵਰਗੀ ਹੋਈ ਉਸ ਪਲੰਘ ਉੱਤੇ ਪਈ ਹੋਈ। ਜਾਪਦਾ ਹੀ ਨਹੀਂ ਕਿ ਕੋਈ ਮਰੀਜ਼ ਹੈ ਕਿ ਨਹੀਂ ਹੈ। ਜਿਸ ਦੇ ਹੱਥਾਂ ਦੀਆਂ ਉਂਗਲੀਆਂ ਕੱਲ੍ਹ ਸੁੰਦਰਤਾ ਦਾ ਸਬੂਤ ਦਿੰਦੀਆਂ ਸਨ ਅਤੇ ਅੱਜ ਉਹ ਉਂਗਲੀਆਂ ਡੈਣਾਂ ਵਰਗੀਆਂ ਜਾਪਦੀਆਂ ਹਨ। ਜਿਸ ਦੇ ਸੁੰਦਰ ਨੈਣ ਕੱਲ੍ਹ ਕਵੀਆਂ ਦੇ ਵਾਸਤੇ ਪ੍ਰਮਾਣ ਬਣੇ ਹੋਏ ਸਨ, ਅੱਜ ਇਸ ਦੀਆਂ ਡੂੰਘੀਆ ਤੇ ਡਰਾਉਣੀਆਂ ਅੱਖਾਂ ਲੋਕਾਂ ਨੂੰ ਭੈ-ਭੀਤ ਕਰਦੀਆਂ ਹਨ। ਅਖੀਰਲੇ ਦਮਾਂ ਉੱਤੇ ਪਈ ਹੋਈ ਹੈ ਤੇ ਸਿਰਫ਼ ਇਸ ਦੀ ਦਾਸੀ ਨੂੰ ਹੀ ਪਤਾ ਹੈ ਕਿ ਇਥੇ ਇਕ ਮਰੀਜ਼ ਹੈ ਤੇ ਨਾ ਹੋਰ ਕਿਸੇ ਨੂੰ ਸਮਝ ਹੈ। ਭਾਵੇਂ ਸ਼ਕਤੀ ਨਹੀਂ ਰਹੀ ਬਦਨ ਵਿਚ, ਭਾਵੇਂ ਸਰੀਰ ਸੁੱਕ ਗਿਆ, ਭਾਵੇਂ ਮਾਸ ਚੁੱੜ ਗਿਆ, ਭਾਵੇਂ ਇਸ ਦੀਆਂ ਹੱਡੀਆਂ ਬੜੀਆਂ ਡਰਾਉਣੀਆਂ ਹੋ ਗਈਆਂ ਹਨ, ਲੇਕਿਨ ਇਸ ਦੇ ਅੰਦਰ ਕਿਸੇ ਦੀ ਲਗਨ ਹੈ, ਇਸ ਦੇ ਅੰਦਰ ਕਿਸੇ ਦੀ ਤਾਂਘ ਹੈ। ਅੰਦਰ ਕਿਸੇ ਦੇ ਮਿਲਾਪ ਦੇ ਵਲਵਲੇ ਹਨ। ਅੰਦਰਲਾ

ਕਿਸੇ ਨੂੰ ਦੌੜ ਕੇ ਜਾ ਮਿਲਣਾ ਚਾਹੁੰਦਾ ਹੈ। ਉਸ ਦੇ ਕੋਲੋਂ ਸਬਰ ਵੀ ਨਹੀਂ ਕੀਤਾ ਜਾਂਦਾ। ਇਸ ਲਈ ਬੇਸਬਰੀ ਦੇ ਆਲਮ ਵਿਚ ਇਸ ਦੀ ਜ਼ਬਾਨ ਵਿਚੋਂ ਬੜੀ ਮਿੱਠੀ-ਮਿੱਠੀ ਆਵਾਜ਼ ਨਿਕਲ ਰਹੀ ਸੀ। ਬੜੇ ਪਿਆਰ ਵਾਲੀ, ਬੜੀ ਮਧੁਰ, ਬੜੀ ਪ੍ਰਿਯ, ਬੜੀ ਸੁੰਦਰ ਆਵਾਜ਼ ਨਿਕਲ ਰਹੀ ਸੀ ਇਸ ਦੇ ਮੂੰਹ ਵਿਚੋਂ ਅਤੇ ਇਹ ਕਿਸੇ ਪਿਆਰੇ ਨੂੰ, ਅਣਡਿੱਠੇ ਮਾਹੀ ਨੂੰ, ਅਣਡਿੱਠੇ ਪ੍ਰੀਤਮ ਨੂੰ, ਆਪਣੇ ਕੋਲ ਬੁਲਾਉਣ ਵਾਸਤੇ ਅਖੀਰਲੇ ਦਮਾਂ 'ਤੇ ਆਈ ਹੋਈ ਸੀ ਅਤੇ ਮੰਜੇ ਉੱਤੋਂ ਸੱਦਾ ਮਾਰ ਰਹੀ ਸੀ:

*"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥*
*ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*
*ਤ੍ਰਿਖਾ ਨ ਉਤਰੈ ਸਾਂਤਿ ਨ ਆਵੈ*
*ਬਿਨੁ ਦਰਸਨ ਸੰਤ ਪਿਆਰੇ ਜੀਉ॥"*

*(ਪੰਨਾ ੯੬)*

*"ਚਾਰਿ ਪਹਰ ਚਹੁ ਜੁਗਹ ਸਮਾਨੇ॥"*

*(ਪੰਨਾ ੩੭੫)*

ਐ ਮੇਰੇ ਮਾਲਿਕਾ! ਤੇਰੇ ਵਿਛੋੜੇ ਦੇ ਜਿਹੜੇ ਚਾਰ ਪਹਿਰ ਦਿਨ ਦੇ ਨਾ, ਇਹ ਮੈਨੂੰ ਚਾਰ ਜੁਗਾਂ ਜਿੰਨੇ ਲੰਬੇ ਜਾਪਦੇ ਹਨ। 'ਗੁਰੂ ਕੇ ਸਿੱਖੋ, ਪ੍ਰਮਾਣ ਦੇ ਅੰਦਰ ਵੜੋ। ਇਕ-ਇਕ ਜੁਗ ਦੀ ਉਮਰ ਲੱਖਾਂ ਵਰ੍ਹਿਆਂ ਦੇ ਹਿਸਾਬ ਨਾਲ ਹੈ ਤੇ ਤੇਰੇ ਵਿਛੋੜੇ ਦੇ ਦਿਨ ਦੇ ਚਾਰ ਪਹਿਰ ਮੈਨੂੰ ਕਈਆਂ ਜੁਗਾਂ ਵਰਗੇ ਹੋ ਕੇ ਜਾਪਦੇ ਹਨ:

*"ਚਾਰਿ ਪਹਰ ਚਹੁ ਜੁਗਹ ਸਮਾਨੇ॥"*

ਅਤੇ ਇਕ ਅਸੀਂ ਹਾਂ ਜਿਨ੍ਹਾਂ ਨੇ—

*ਰੈਣਿ ਗਵਾਈ ਸੋਇ ਕੈ*
*ਦਿਵਸੁ ਗਵਾਇਆ ਖਾਇ॥*
*ਹੀਰੇ ਜੈਸਾ ਜਨਮੁ ਹੈ*
*ਕਉਡੀ ਬਦਲੇ ਜਾਇ॥*

*(ਪੰਨਾ ੧੫੬)*

ਇਕ ਅਸੀਂ ਹਾਂ ਜਿਨ੍ਹਾਂ ਨੂੰ ਪਤਾ ਹੀ ਕੋਈ ਨਹੀਂ:

*"ਹੀਰਾ ਲਾਲੁ ਅਮੋਲੁ ਜਨਮੁ ਹੈ"*

*(ਪੰਨਾ ੩੩੫)*

ਅਸੀਂ ਇਸ ਹੀਰੇ ਨੂੰ, ਲਾਲ ਨੂੰ, ਅਮੋਲਕ ਜਨਮ ਨੂੰ ਕੀ ਕੀਤਾ? ਕੌਡੀਆਂ

ਦੇ ਭਾਅ, ਵਿਕਾਰਾਂ ਵਿਚ ਪਾ ਕੇ, ਕੁਕਰਮਾਂ ਵਿਚ ਪਾ ਕੇ, ਬਦਫੈਲੀਆਂ ਵਿਚ ਪਾ ਕੇ ਬਰਬਾਦ ਕਰ ਦਿੱਤਾ। ਪਤਾ ਈ ਕੋਈ ਨਹੀਂ ਕਿ ਇਹ ਸਵਾਸ ਕਿੰਨੇ ਅਮੋਲਕ ਹਨ, ਕਿੰਨੀ ਕੁ ਕੀਮਤ ਕਰਨੀ ਚਾਹੀਦੀ ਹੈ। ਬੱਸ ਖਾਣ-ਪੀਣ, ਪਹਿਨਣ ਵਿਚ ਹੀ ਸਾਰਾ ਦਿਨ ਗੁਜ਼ਰ ਜਾਂਦਾ ਹੈ। ਇਹ ਮਾਈ ਕੁਝ ਕਹਿ ਰਹੀ ਸੀ :

***"ਚਾਰਿ ਪਹਰ ਚਹੁ ਜੁਗਹ ਸਮਾਨੇ ॥***
***ਰੈਣਿ ਭਈ ਤਬ ਅੰਤੁ ਨ ਜਾਨੇ ॥"***

*(ਪੰਨਾ ੩੨੫)*

ਐ ਮੇਰੇ ਪ੍ਰੀਤਮਾ! ਜਦੋਂ ਤੇਰੇ ਵਿਛੋੜੇ ਦੀ ਰਾਤ ਪੈ ਜਾਂਦੀ ਹੈ ਨਾ, ਰਾਤ ਤੇ ਜਿਹੜੇ ਰਾਤ ਦੇ ਚਾਰ ਪਹਿਰ ਨੇ ਨਾ, ਉਹ ਅੰਤ ਹੋਣਾ ਨਹੀਂ ਜਾਣਦੇ। ਉਹ ਮੁੱਕਣਾ ਹੀ ਨਹੀਂ ਜਾਣਦੇ, ਉਹ ਖਤਮ ਹੋਣਾ ਹੀ ਨਹੀਂ ਜਾਣਦੇ। ਤਰਲੇ ਲੈਂਦੀ ਹਾਂ :

***"ਘਟ ਦੁਖ ਨਿੰਦੜੀਏ"***

ਇਸ ਤੋਂ ਭਾਵ ਕਿ ਮਿੰਨਤਾਂ ਕਰਦੀ ਹਾਂ ਦੁੱਖਾਂ ਵਾਲੀਏ ਰਾਤੇ ਘੱਟ ਜਾ। ਦੁੱਖਾਂ ਵਾਲੀਏ ਨੀਂਦੇ ਮੁੱਕ ਜਾ। ਤਰਲੇ ਲੈਂਦੀ ਹਾਂ। ਸੁੱਖਾਂ ਵਾਲੀ ਨੀਂਦ ਤਾਂ ਨਸੀਬ ਹੀ ਨਹੀਂ, ਤੇਰੇ ਵਿਛੋੜੇ ਨੇ ਨਿਢਾਲ ਕਰ ਦਿੱਤਾ ਹੈ। ਤੇਰੇ ਵਿਛੋੜੇ ਨੇ ਤਾਂ ਕਾਸੇ ਜੋਗਾ ਨਹੀਂ ਛੱਡਿਆ। ਕੋਈ ਵੀ ਮੇਰੇ ਵੱਲ ਵੇਖਦਾ ਨਹੀਂ, ਕਿਸੇ ਨੂੰ ਵੀ ਮੈਂ ਚੰਗੀ ਨਹੀਂ ਲੱਗਦੀ। ਕੋਈ ਮੇਰੇ ਦਿਲ ਦੀ ਜਾਣਨ ਵਾਲਾ ਨਹੀਂ। ਕੋਈ ਮੇਰੇ ਸਿਰਹਾਣੇ ਲਾਗੇ ਬੈਠ ਕੇ, ਮੇਰੇ ਸਿਰ 'ਤੇ ਹੱਥ ਫੈਰ ਕੇ, ਮੈਨੂੰ ਆਸਰਾ ਦੇਣ ਵਾਲਾ ਕੋਈ ਨਹੀਂ। ਐ ਮੇਰੇ ਅਣਡਿੱਠੇ ਮਾਹੀ! ਆ ਜਾ ਕਿਤੇ, ਦੇ ਦੀਦਾਰ, ਕਰ ਦੇ ਇਸ ਦਾ ਬੇੜਾ ਪਾਰ। ਇਸ ਮਾਈ ਦੇ ਤਰਲੇ ਹਵਾ-ਰਾਣੀ ਵਿਚ ਮਿਲ ਗਏ। ਹਵਾ ਰਾਣੀ ਵੀ ਵੇਖ ਕੇ ਸਭ ਕੁਝ ਵੇਚ ਕੇ ਸਿਪਾਹੀ ਬਣ ਗਈ ਅਤੇ ਚੜ੍ਹਦੇ ਕਿਨਾਰੇ 'ਤੇ ਪਹੁੰਚ ਗਈ, ਜਿੱਥੇ ਸ਼ਿਕਾਰੀਆਂ ਦਾ ਜਥਾ ਸ਼ਿਕਾਰ ਖੇਡ ਰਿਹਾ ਸੀ ਤੇ ਉਸ ਸ਼ਿਕਾਰੀਆਂ ਦੇ ਜਥੇਦਾਰ ਦੇ ਕੰਨਾਂ ਤੱਕ ਪਹੁੰਚ ਕੇ, ਹਵਾ ਦੇ ਵਿਚ ਰਲੇ ਹੋਏ ਸ਼ਬਦ ਸੁਣਾਏ ਤੇ ਜਥੇਦਾਰ ਨੇ ਹਵਾ ਵਿਚ ਰਲੇ ਹੋਏ ਸ਼ਬਦ ਸੁਣੇ ਤਾਂ ਉਸੇ ਵੇਲੇ ਸ਼ਿਕਾਰ ਕਰਨਾ ਬੰਦ ਕਰਵਾ ਦਿੱਤਾ ਅਤੇ ਕਿਹਾ, ਸਾਰਾ ਸਮਾਨ ਸਾਂਭ ਕੇ, ਇਕੱਠਾ ਕਰਕੇ ਫੌਰਨ ਦਰਿਆ 'ਤੇ ਪਹੁੰਚ ਜਾਉ। ਹੁਕਮ ਮੰਨਿਆ ਗਿਆ ਤੇ ਦਰਿਆ 'ਤੇ ਬੇੜੀਆਂ ਆ ਗਈਆਂ, ਲੱਦਿਆ ਗਿਆ ਸਾਰਾ ਸਮਾਨ। ਪਾਣੀ ਦੀ ਹਿੱਕ ਉੱਤੇ ਬੇੜੀਆਂ ਤਰਦੀਆਂ ਜਾਂਦੀਆਂ ਸਨ ਅਤੇ ਬੇੜੀਆਂ ਵਿਚ ਬੈਠੇ ਹੋਏ ਅਲਬੇਲੇ ਜਿਹੇ ਸ਼ਿਕਾਰੀ, ਅਲੌਕਿਕ ਜਿਹੇ ਸ਼ਿਕਾਰੀ ਇਹ ਆਪਣੇ ਮਾਹੀ ਨਾਲ ਕੁਝ ਗੱਲਾਂ ਕਰਦੇ ਜਾਂਦੇ ਸਨ। ਨਦੀ ਦਾ ਪਾਣੀ ਬੜਾ ਸੁੰਦਰ ਹੈ,

ਬੜਾ ਮਨਮੋਹਣਾ ਹੈ, ਤਰੰਗਾਂ ਬੜੀਆਂ ਸੁੰਦਰ ਲਗਦੀਆਂ ਹਨ, ਬੇੜੀਆਂ ਵੀ ਕਦੇ ਸੱਜੇ, ਕਦੋ ਖੱਬੇ ਡੋਲਦੀਆਂ ਹਨ। ਬੇੜੀਆਂ ਵਿਚ ਬੈਠੇ ਹੋਏ ਰਾਹੀ ਆਪਣੀ ਜ਼ਬਾਨ ਨਾਲ ਤਰਲੇ ਲੈ ਰਹੇ ਸਨ :

*"ਦੀਨ ਦਇਆਲ ਭਰੋਸੇ ਤੇਰੇ ॥*
*ਸਭੁ ਪਰਵਾਰੁ ਚੜਾਇਆ ਬੇੜੇ ॥੧॥*
*ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥*
*ਇਸ ਬੇੜੇ ਕਉ ਪਾਰਿ ਲੰਘਾਵੈ ॥੨॥*
*ਇਸ ਬੇੜੇ ਕਉ ਪਾਰਿ ਲੰਘਾਵੈ ॥*

*(ਪੰਨਾ ੩੩੭)*

ਲਹਿੰਦੇ ਕਿਨਾਰੇ ਬੇੜੀਆਂ ਦੇ ਪਹੁੰਚਣ ਦੀ ਦੇਰ ਸੀ ਤੇ ਸੇਵਾਦਾਰ ਆ ਗਏ ਤੇ ਆਪਣੀਆਂ-ਆਪਣੀਆਂ ਡਿਊਟੀਆਂ 'ਤੇ ਖੜੇ ਹੋ ਗਏ। ਘੋੜੇ ਸਾਂਭੇ ਗਏ, ਸਮਾਨ ਵੀ ਸਾਂਭਿਆ ਗਿਆ ਤੇ ਸਾਰੀਆਂ ਚੀਜ਼ਾਂ ਆਪਣੇ ਟਿਕਾਣੇ 'ਤੇ ਰੱਖੀਆਂ ਗਈਆਂ ਤੇ ਸ਼ਿਕਾਰੀਆਂ ਦੇ ਜਥੇ ਦਾ ਜਥੇਦਾਰ ਤਨਹਾ ਸੀ, ਤੇ ਦੂਜੇ ਪਾਸਿਓਂ ਇਕ ਮਿੱਠੀ ਜਿਹੀ ਆਵਾਜ਼ ਆ ਰਹੀ ਸੀ :

*"ਦਰਸਨ ਕੀ ਮਨਿ ਆਸ ਘਨੇਰੀ...*
*ਦਰਸਨ ਕੀ ਮਨਿ ਆਸ ਘਨੇਰੀ"*



*(ਪੰਨਾ ੩੭੫)*

ਦਾਸੀ ਆਈ, ਉਸ ਨੇ ਦਰਵਾਜ਼ਾ ਖੋਲ੍ਹਿਆ ਤੇ ਜਥੇਦਾਰ ਸਾਹਿਬ ਅੰਦਰ ਚਲੇ ਗਏ। ਲੇਕਿਨ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ 'ਗੁਰੂ ਹਰਿਗੋਬਿੰਦ ਸਾਹਿਬ' ਜੀ ਆਏ ਸਨ ਤੇ ਕਮਲਾ ਮੰਜੇ ਤੇ ਲੰਮੀ ਪਈ ਹੋਈ ਸੀ। ਫਿਰ ਕਮਲਾ ਨੇ ਆਪਣੀਆਂ ਕਮਲ ਫੁੱਲ ਵਰਗੀਆਂ ਅੱਖਾਂ ਨਾਲ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਵੇਖਿਆ, ਉਹਨਾਂ ਦੇ ਦਰਸ਼ਨ ਕੀਤੇ। ਇਕ ਮਜਬੂਰੀ ਬਿਆਨ ਕੀਤੀ ਤੇ ਭਾਈ ਸੰਤੋਖ ਸਿੰਘ ਜੀ ਨੇ :

*"ਚਾਹਤ ਉੱਠਨ ਕੋ ਉਠਿਆ ਨਾ ਜਾਏ"*

ਕਮਲਾ ਨੇ ਚਾਹਿਆ ਕਿ ਮੈਂ ਉੱਠਾਂ, ਮੱਥਾ ਟੇਕਾਂ, ਚਰਨਾਂ ਉੱਤੇ ਮਸਤਕ ਰੱਖ ਦਿਆਂ, ਪਰ ਕਮਜ਼ੋਰੀ ਇੰਨੀ ਸੀ ਕਿ ਕਮਲਾ ਕੋਲੋਂ ਉੱਠਿਆ ਨਾ ਗਿਆ।

*"ਬੋਲਿਓ ਚਾਹੇ ਨਾ ਬੋਲ ਮੁਖਿ ਆਈ"*

ਫਿਰ ਕਮਲਾ ਨੇ ਸੋਚਿਆ ਕਿ ਜੇ ਨਹੀਂ ਉੱਠਿਆ ਜਾਂਦਾ ਤਾਂ ਉਹ ਜਾਣੇ ਰਸਨਾ ਨਾਲ ਚਾਰ ਚੰਗੇ ਸ਼ਬਦ ਬੋਲ ਕੇ ਉਹਨਾਂ ਨੂੰ "ਜੀ ਆਇਆਂ" ਆਖਾਂ, Welcome ਕਰਾਂ, ਖੁਸ਼ਾਮਦੀਦ ਕਹਾਂ। ਮੈਂ ਸਰਕਾਰ ਦਾ ਆਦਰ ਕਰਾਂ, ਲੇਕਿਨ

ਭਾਈ ਸੰਤੋਖ ਸਿੰਘ ਸਾਹਿਬ ਕਹਿੰਦੇ ਹਨ ਕਿ ਕਮਜ਼ੋਰੀ ਇੰਨੀ ਜ਼ਿਆਦਾ ਸੀ ਕਿ ਕਮਲਾ ਕੋਲੋਂ ਬੋਲਿਆ ਵੀ ਨਾ ਗਿਆ। ਸਾਹਿਬ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਕਹਿੰਦੇ ਹਨ ਕਿ ਸਮੁੰਦਰ ਡੂੰਘਾ ਬੜਾ, ਭਾਵੇਂ ਪਾਣੀ ਖਾਰਾ ਹੀ ਹੈ। ਇੰਨਾ ਖਾਰਾ ਤੇ ਇੰਨਾ ਡੂੰਘਾ ਹੈ ਕਿ ਕੋਈ ਅੱਜ ਤੱਕ ਹਿਸਾਬ ਨਹੀਂ ਲਾ ਸਕਿਆ। ਉਸ ਵਿਚ ਮੱਛੀਆਂ ਵੀ ਤਰਦੀਆਂ ਹਨ। ਵੱਡੀਆਂ, ਨਿੱਕੀਆਂ ਉੱਤੇ ਹਮਲਾ ਕਰਦੀਆਂ ਹਨ ਤੇ ਨਿੱਕੀਆਂ ਜਾਨ ਬਚਾਉਂਦੀਆਂ ਹਨ ਤੇ ਗਰੀਬ ਨਿਵਾਜ਼, ਧੰਨ ਗੁਰੂ ਨਾਨਕ ਦੇਵ ਸੱਚਾ ਪਾਤਸ਼ਾਹ, ਤ੍ਰਿਪਤਾ ਦਾ ਦੁਲਾਰਾ, ਮਾਤਾ ਸੁਲੱਖਣੀ ਦਾ ਪਤੀ, ਆਪਣੀ ਪਾਵਨ ਰਸਨਾ ਨਾਲ ਕਹਿੰਦਾ ਹੈ :

*"ਅਤਿ ਸਿਆਣੀ ਸੋਹਣੀ"*

ਅਰਥਾਤ ਮੱਛੀ ਸਿਆਣੀ ਬੜੀ ਹੈ, ਮੱਛੀ ਸੋਹਣੀ ਵੀ ਬੜੀ ਹੈ, ਪਰ ਉਸ ਨੇ ਇਤਬਾਰ ਕਿਉਂ ਕਰ ਲਿਆ, ਉਸ ਨੇ ਯਕੀਨ ਕਿਉਂ ਕਰ ਲਿਆ ਕਿ ਪਾਣੀ ਵਿਚ ਮੇਰੀ ਮੌਤ ਹੈ ਨਹੀਂ।

*"ਮਛੁਲੀ ਜਾਲੁ ਨ ਜਾਣਿਆ*
*ਸਰੁ ਖਾਰਾ ਅਸਗਾਹੁ ॥"*

(ਪੰਨਾ ੫੫)

ਸਮੁੰਦਰ ਭਾਵੇਂ ਖਾਰਾ ਹੈ ਪਰ ਡੂੰਘਾ ਤੇ ਬੜਾ ਹੈ। ਉਸ ਵਿਚ ਮੱਛੀ ਭਾਵੇਂ ਤਰਦੀ ਹੈ, ਆਪਣੀ ਦੁਸ਼ਮਣ ਮੱਛੀ ਨੂੰ ਤੇ ਨਿੱਕੀ ਮੱਛੀ ਵੇਖ ਲੈਂਦੀ ਹੈ। ਆਪਣੀ ਖੁਰਾਕ ਤੇ ਉਸ ਨੂੰ ਪਾਣੀ ਵਿਚ ਲੱਭਦੀ ਹੈ, ਲੇਕਿਨ ਦੁਹਾਈ ਰੱਬ ਦੀ ਜਿਹੜੇ ਜਾਲ ਵਿਚ ਉਸ ਨੇ ਫਸ ਜਾਣਾ ਹੁੰਦਾ ਹੈ ਨਾ, ਉਹ ਮੱਛੀ ਨੂੰ ਨਹੀਂ ਲੱਭਦਾ। ਯਕੀਨ ਕਰੋ, ਸਿਆਣੀ ਬੜੀ ਸੀ, ਸੋਹਣੀ ਬੜੀ ਸੀ, ਪਰ ਇਤਬਾਰ ਕਿਉਂ ਕਰ ਲਿਆ ਕਿ ਪਾਣੀ ਵਿਚ ਮੇਰੀ ਮੌਤ ਹੈ ਹੀ ਨਹੀਂ। ਜਾਲ ਇਸ ਨੂੰ ਨਹੀਂ ਲੱਭਾ, ਨਹੀਂ ਵੇਖ ਸਕੀ, ਕਲੋਲ ਕਰਦੀ-ਕਰਦੀ ਇਹ ਜਾਲ ਵਿਚ ਫਸ ਗਈ :

*"ਮਛੁਲੀ ਜਾਲੁ ਨ ਜਾਣਿਆ*
*ਸਰੁ ਖਾਰਾ ਅਸਗਾਹੁ ॥*
*ਅਤਿ ਸਿਆਣੀ ਸੋਹਣੀ*
*ਕਿਉ ਕੀਤੋ ਵੇਸਾਹੁ ॥*
*ਕੀਤੇ ਕਾਰਣਿ ਪਾਕੜੀ*
*ਕਾਲੁ ਨ ਟਲੈ ਸਿਰਾਹੁ ॥"*

(ਪੰਨਾ ੫੫)

ਉਹ ਜਿਹੜਾ ਇਤਬਾਰ ਕਰ ਲਿਆ ਸੀ ਨਾ ਮੱਛੀ ਨੇ ਕਿ ਪਾਣੀ ਵਿਚ

ਮੇਰੀ ਮੌਤ ਨਹੀਂ ਹੈ। ਇਸ ਲਈ ਉਸ ਕੀਤੇ ਹੋਏ ਇਤਬਾਰ ਦੇ ਕਾਰਨ ਜਾਲ ਵਿਚ ਫਸ ਗਈ ਤੇ ਸ਼ਿਕਾਰੀਆਂ ਨੇ ਟੋਟੇ ਕਰ ਸੁੱਟੀ ਅਤੇ ਤੇਲ ਵਿਚ ਵੀ ਤਲ ਦਿੱਤੀ। ਖਾ-ਪੀ ਕੇ ਖੁਰਾ-ਖੋਜ ਮਿਟਾ ਦਿੱਤਾ ਤੇ ਮੇਰਾ ਬਾਪੂ ਕਹਿੰਦਾ :

ਜਿਵੇਂ ਕਲੋਲ ਕਰਦੀ ਮੱਛੀ ਨੂੰ ਜਾਲ ਆ ਪੈਂਦਾ ਹੈ, ਇਸੇ ਤਰ੍ਹਾਂ ਤੈਨੂੰ ਵੀ ਧੀਆਂ-ਪੁੱਤਾਂ ਵਿਚ ਕਲੋਲ ਕਰਦਿਆਂ, ਖਾਂਦਿਆਂ-ਪੀਂਦਿਆਂ, ਸਕੀਮਾਂ ਬਣਾਉਂਦਿਆਂ ਪਤਾ ਨਹੀਂ ਜਮਾਂ ਨੇ ਕਿਸ ਵੇਲੇ ਆ ਘੇਰਨਾ ਹੈ। ਕੁਝ ਹੋਸ਼ ਕਰ ਤੂੰ।

ਇਕ ਸੂਫੀ ਕਹਿੰਦਾ ਹੈ :

*"ਮੁੱਦਤ ਹੋਈ ਇਤਨੀ ਮੁਝੇ ਨਿਕਲੇ ਹੂਏ ਘਰ ਸੇ।"*

ਅਰਥਾਤ ਆਪਣੇ ਰੱਬ ਨਾਲੋਂ ਵਿਛੜਿਆਂ ਮੈਨੂੰ ਬੜੀ ਮੁੱਦਤ ਹੋ ਗਈ ਹੈ।

*"ਮੁੱਦਤ ਹੋਈ ਇਤਨੀ ਮੁਝੇ*
*ਨਿਕਲੇ ਹੂਏ ਘਰ ਸੇ।*
*ਅਬ ਯਹ ਭੀ ਨਹੀਂ ਮਾਲੂਮ ਕਿ*
*ਆਇਆ ਹੂੰ ਕਿਧਰ ਸੇ।"*

ਅਰਥਾਤ ਦਿਨੇ ਤੁਰਦਾ ਹਾਂ, ਰਾਤ ਨੂੰ ਤੁਰਦਾ ਹਾਂ, ਲੱਖ ਚੁਰਾਸੀ ਦਾ ਚੱਕਰ ਵੀ ਕੱਟਦਾ ਹਾਂ, ਪਰ ਮੈਂ ਕਿਥੇ ਜਾਣਾ, ਮੈਨੂੰ ਕੋਈ ਪਤਾ ਨਹੀਂ। ਮੈਂ ਕਿਥੇ ਜਾਣਾ ਮੈਨੂੰ ਉਹ ਵੀ ਪਤਾ ਨਹੀਂ। ਗੁਰੂ ਕੇ ਸਿੱਖੋ! ਉਸ ਵੇਲੇ ਨੂੰ ਚੇਤੇ ਕਰੋ, ਜਿਥੇ ਕਿਤੇ ਕਮਲਾ ਪਹੁੰਚੀ ਹੋਈ ਸੀ,

*"ਚਾਹਤ ਉਠਤ ਕੋ ਉਠਿਆ ਨਾ ਜਾਈ,*
*ਬੋਲਿਓ ਚਾਹੇ ਨਾ ਬੋਲ ਮੁਖਿ ਆਈ।"*

ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ ਕਿ ਹਜ਼ੂਰ ਕਮਲਾ ਦੇ ਨਾਲ ਮੰਜੇ ਉੱਤੇ ਬੈਠ ਗਏ ਤੇ ਕਮਲਾ ਨੂੰ ਬੋਲੇ, ਤੂੰ ਕੁਝ ਨਾ ਬੋਲ। ਉਸ ਨੂੰ ਧੀਰਜ ਦਿੱਤੀ, ਕਮਲਾ ਨੂੰ ਹੌਂਸਲਾ ਦਿੱਤਾ, ਚੰਗੇ ਸ਼ਬਦ ਬੋਲੇ ਤੇ ਭਾਈ ਸਾਹਿਬ ਸੰਤੋਖ ਸਿੰਘ ਜੀ ਦੱਸਦੇ ਹਨ ਕਿ ਕੁਝ ਦੇਰ ਬਾਅਦ ਕਮਲਾ ਨੇ ਚਿੱਟੀ ਚਾਦਰ ਵਿਚੋਂ ਕਮਜ਼ੋਰ ਜਿਹੇ ਹੱਥ ਕੱਢੇ ਤੇ ਉਹਨਾਂ ਹੱਥਾਂ ਦੀਆਂ ਉਂਗਲੀਆਂ ਨਾਲ :

*"ਚਰਨ ਕਮਲ ਪਰਸਤ ਹਿਤ ਧਰ।"*

ਹੱਥਾਂ ਦੀਆਂ ਉਂਗਲੀਆਂ ਨਾਲ ਹਰਿਗੋਬਿੰਦ ਸਾਹਿਬ ਦੇ ਕੋਮਲ ਚਰਨਾਂ ਨੂੰ ਪਰਸਿਆ। ਅਰਥਾਤ ਉਂਗਲੀਆਂ ਚਰਨਾਂ ਨਾਲ ਛੂਹੀਆਂ। ਜਿਸ ਵੇਲੇ ਕਮਲਾ ਨੇ ਉਹ ਉਂਗਲੀਆਂ, ਜਿਹੜੀਆਂ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਨਾਲ ਛੂਹੀਆਂ ਸਨ, ਅਤੇ ਜਦੋਂ ਉਹ ਆਪਣੇ ਨੇਤਰਾਂ ਨੂੰ ਲਾਈਆਂ, ਆਪਣੀਆਂ ਅੱਖਾਂ

ਨੂੰ ਲਾਈਆਂ ਤਾਂ ਕਮਲਾ ਦੇ ਨੇਤਰਾਂ ਵਿਚੋਂ ਪਾਣੀ ਦੀ ਧਾਰ ਵਹਿ ਪਈ। ਕਮਲਾ ਦੇ ਨੇਤਰ ਡਬਡਬਾ ਕੇ ਰੋਏ। ਰੋਂਦੀ-ਰੋਂਦੀ ਕਮਲਾ ਨੇ ਜ਼ਰਾ ਧੀਰਜ ਕੀਤਾ, ਹੌਂਸਲਾ ਕੀਤਾ ਤੇ ਆਪਣੀ ਜ਼ਬਾਨੀ ਬਚਨ ਬੋਲਿਆ :

***"ਸਭ ਜਾਨਤ ਮੱਮ ਚਿੱਤ ਕੇ,***
***ਜੇਤੀ ਕਹਾ ਕਹੋ ਮੈ ਤੁਮਰੇ ਸੇ।"***

ਕਮਲਾ ਹਰਿਗੋਬਿੰਦ ਸਾਹਿਬ ਨੂੰ ਕਹਿਣ ਲੱਗੀ ਕਿ ਤੁਸੀਂ ਮੇਰੇ ਅੰਦਰ ਦਾ ਹਾਲ ਜਾਣਦੇ ਹੋ, ਮੇਰੇ ਅੰਦਰ ਦੀਆਂ ਲਹਿਰਾਂ ਤੇ ਤਰੰਗਾਂ ਨੂੰ ਜਾਣਦੇ ਹੋ, ਮੇਰੇ ਮਨ ਦੇ ਵਲਵਲੇ ਨੂੰ ਤੁਸੀਂ ਜਾਣਦੇ ਹੋ। ਮੈਂ ਤੁਹਾਨੂੰ ਕੀ ਬੋਲ ਕੇ ਦੱਸਾਂ ? ਹੇ ਸੁਆਮੀ ! ਤੁਹਾਨੂੰ ਮੇਰੇ ਅੰਦਰ ਦਾ ਸਭ ਕੁਝ ਪਤਾ ਹੈ :

***"ਸਭ ਜਾਨਤ ਮੱਮ ਚਿੱਤ ਕੇ,***
***ਜੇਤੀ ਕਹਾ ਕਹੋ ਮੈਂ ਤੁਮਰੇ ਸੇ।***
***ਕੌਣ ਪ੍ਰਭੂ ਤੁਝ ਬਿਨ ਹੈ ਮੇਰਾ।"***

ਅੰਤ ਵੇਲੇ ਕਮਲਾ ਨੇ ਹਰਿਗੋਬਿੰਦ ਸਾਹਿਬ ਨੂੰ ਇਹ ਗੱਲ ਆਖੀ ਕਿ ਇਸ ਵੱਸਦੇ ਸੰਸਾਰ ਵਿਚ, ਰੰਗ-ਤਮਾਸ਼ਿਆਂ ਨਾਲ ਭਰੇ ਹੋਏ ਸੰਸਾਰ ਵਿਚ, ਭੰਗੜੇ ਪਾਉਣ ਵਾਲੇ ਸੰਸਾਰ ਵਿਚ ਹੇ ਹਰਿਗੋਬਿੰਦ! ਇਸ ਨਿਮਾਣੀ ਕਮਲਾ ਦਾ ਤੇਰੇ ਬਿਨਾਂ ਕੋਈ ਨਹੀਂ ਅਤੇ ਕਹਿਣ ਲੱਗੀ :

***"ਕੌਣ ਪ੍ਰਭੂ ਤੁਝ ਬਿਨ ਹੈ ਮੇਰਾ।"***

ਹਰਿਗੋਬਿੰਦ ਜੀ ! ਜੇ ਮੇਰੀ ਕੋਈ ਅੰਮਾਂ ਜਾਈ ਭੈਣ ਹੋਵੇ, ਉਹਦੇ ਗਲ ਨੂੰ ਮੈਂ ਚਿੰਬੜ ਜਾਵਾਂ ਤੇ ਕਹਾਂ ਤੇਰੀ ਭੈਣ ਨੂੰ ਦੁੱਖਾਂ ਨੇ ਘੇਰ ਲਿਆ। ਨੀ ਅੰਮਾਂ ਜਾਈਏ ! ਇਸ ਦੀ ਸਹਾਇਤਾ ਕਰ। ਲੇਕਿਨ ਪ੍ਰਭੂ ! ਕੋਈ ਹੋਵੇ ਤੇ ਆਖਾਂ ? ਕੋਈ ਵੀਰ ਹੋਵੇ ਤੇ ਮੈਂ ਉਸ ਦੇ ਮੋਢੇ ਨਾਲ ਲੱਗ ਕੇ ਆਪਣੇ ਅੰਦਰ ਦਾ ਸਾਰਾ ਹਾਲ ਕਲੇਜਾ ਪਾੜ ਕੇ ਦੱਸ ਦਿਆਂ, ਪਰ ਕੋਈ ਹੋਵੇ ਤੇ ਆਖਾਂ ਨਾ, ਕਿਸ ਨੂੰ ਆਖਾਂ ? ਹਰਿਗੋਬਿੰਦ ਸਾਹਿਬ, ਕੁਦਰਤ ਮੇਰੇ 'ਤੇ ਰੀਝ ਪਈ ਤੇ ਮੈਨੂੰ ਬ੍ਰਾਹਮਣਾਂ ਦੇ ਘਰ ਜਨਮ ਦੇ ਦਿੱਤਾ ਅਤੇ ਇਥੋਂ ਤੱਕ ਕਿ ਮੈਨੂੰ ਰੰਗ ਰੂਪ ਵੀ ਚੰਗਾ ਦੇ ਦਿੱਤਾ। ਗਲੀ ਵਿਚ ਖੇਡਦੀ ਪਈ ਸਾਂ ਤੇ ਮੁਗਲਾਂ ਦੇ ਸਿਪਾਹੀ ਆਏ, ਅਤੇ ਉਹਨਾਂ ਫੜਿਆ ਤੇ ਇਕ ਮਸੀਤ ਦੇ ਮੌਲਾਨੇ ਦੇ ਹਵਾਲੇ ਕਰ ਦਿੱਤਾ ਅਤੇ ਮੁਗਲਾਂ ਕਿਹਾ, ਮੌਲਾਨਾ ! ਇਹ ਕਾਫਰਾਂ ਦੀ ਕੁੜੀ ਹੈ, ਬੜੀ ਸੁੰਦਰ ਹੈ, ਪਾਲਣਾ ਪੋਸ਼ਣਾ ਕਰ, ਜਵਾਨ ਹੋਵੇਗੀ ਤੇ ਇਸ ਦੇ ਨਾਲ ਵਿਆਹ ਕਰਵਾ ਲਈਂ। ਹਰਿਗੋਬਿੰਦ ਜੀ, ਜਦੋਂ ਮੈਨੂੰ ਪਾਪ ਤੇ ਪੁੰਨ ਦੀ ਸਮਝ ਪਈ, ਨੇਕੀ-ਬਦੀ ਦੀ ਸਮਝ ਪਈ, ਪਾਪ-ਪੁੰਨ, ਸੱਚ-ਝੂਠ ਨੂੰ ਜਦੋਂ ਸਮਝਣ ਜੋਗੀ ਹੋਈ ਤੇ ਉਦੋਂ ਮੈਨੂੰ ਪਤਾ ਲੱਗਾ

ਕਿ ਮੇਰਾ ਇਸਤਰੀ ਧਰਮ ਖਤਰੇ ਵਿਚ ਹੈ। ਮੇਰਾ ਇਸਤਰੀ ਧਰਮ ਕਿਸੇ ਨਾ ਕਿਸੇ ਦਿਨ ਲੁੱਟਿਆ ਜਾਵੇਗਾ। ਮੇਰਾ ਜਤ-ਸਤ ਬਰਬਾਦ ਕਰ ਦਿੱਤਾ ਜਾਵੇਗਾ। ਮੈਂ ਸਮਾਜ ਦੇ ਮੱਥੇ ਦਾ ਕਲੰਕ ਬਣ ਜਾਵਾਂਗੀ। ਹੇ ਹਰਿਗੋਬਿੰਦ ਸਾਹਿਬ! ਪਤਾ ਲੱਗਣ 'ਤੇ ਮੈਂ ਮਰਹੱਟਿਆਂ ਨੂੰ ਪੁਕਾਰਿਆ, ਮੈਂ ਰਾਜਪੂਤਾਂ ਨੂੰ ਵੀ ਵੰਗਾਰਿਆ, ਮੈਂ ਗੋਰਖਿਆਂ ਨੂੰ ਵੀ ਵੰਗਾਰਿਆ, ਪਰ ਮੇਰੀ ਸਹਾਇਤਾ ਵਾਸਤੇ ਕੋਈ ਨਾ ਬਹੁੜਿਆ। ਹਰਿਗੋਬਿੰਦ ਜੀ! ਮੈਂ ਦੇਵੀਆਂ ਮਨਾਈਆਂ, ਮੈਂ ਦੇਵਤੇ ਮਨਾਏ, ਮੈਂ ਪੀਰ-ਫਕੀਰ ਮਨਾਏ, ਇਥੋਂ ਤੱਕ ਕਿ ਮੈਂ ਅਵਤਾਰਾਂ ਦੀਆਂ ਮੜ੍ਹੀਆਂ ਵੀ ਪੂਜੀਆਂ। ਲੇਕਿਨ ਮੇਰੀ ਸਹਾਇਤਾ ਵਾਸਤੇ ਕੋਈ ਨਾ ਬਹੁੜਿਆ। ਜਦ ਮੈਂ ਨਿਰਾਸ ਹੋ ਗਈ ਤਾਂ ਮੈਂ ਆਪਣੀ ਦਾਸੀ ਦੇ ਹੱਥੋਂ ਤੁਹਾਡੇ ਲਈ ਇਕ ਰੁੱਕਾ ਲਿਖਿਆ। ਤੁਸੀਂ ਆਪਣੇ ਜਾਨਬਾਜ਼ ਸਿਪਾਹੀ ਲੈ ਕੇ ਆ ਗਏ ਤੇ ਮੇਰੀ ਨਿਮਾਣੀ ਦਾ ਧਰਮ ਤੁਸੀਂ ਬਚਾ ਲਿਆ। ਮੈਨੂੰ ਗਰੀਬਣੀ ਨੂੰ ਆਪਣੇ ਚਰਨੀਂ ਲਾ ਲਿਆ। ਸਾਹਿਬ, ਹੁਣ ਮੇਰਾ ਅੰਤ ਵੇਲਾ ਆ ਗਿਆ ਹੈ :

*'ਅਬ ਮੈਂ ਨਿਕਟ ਨਿਹਾਰੋ ਮਰਨਾ'*

ਮਹਾਰਾਜ! ਹੁਣ ਮੇਰਾ ਅੰਤ ਵੇਲਾ ਨੇੜੇ ਆ ਗਿਆ ਹੈ। ਪ੍ਰਾਣ ਮੈਂ ਛੱਡਣ ਵਾਲੀ ਹਾਂ, ਜਹਾਨ ਵਿਚੋਂ ਮੈਂ ਕੂਚ ਕਰਨ ਵਾਲੀ ਹਾਂ। ਮੈਂ ਇਕ ਮੁਸਲਮਾਨ ਨੂੰ ਪੜ੍ਹਿਆ ਹੈ, ਉਹ ਕਹਿੰਦਾ ਹੈ :



*"ਜਿਧਰ ਦੇਖਤੇ ਹੈਂ,*
*ਜਹਾਂ ਦੇਖਤੇ ਹੈਂ,*
*ਅਦਮ ਕੀ ਤਰਫ ਸਬ ਰਵਾਂ ਦੇਖਤੇ ਹੈਂ,*
*ਕੋਈ ਸੁਬਹਾ ਜਾਤਾ, ਕੋਈ ਸ਼ਾਮ ਕੋ,*
*ਦੁਪਹਿਰ ਕਿਸੀ ਕਾ ਚਲਾਅ ਦੇਖਤੇ ਹੈਂ।*
*ਜੋ ਆਇਆ ਯਹਾਂ ਪਰ,*
*ਵੋਹ ਰਹਿਣੇ ਨਾ ਪਾਇਆ,*
*ਸਭੀ ਕੂਚ ਕਰਤੇ ਮੀਆਂ ਦੇਖਤੇ ਹੈਂ।*
*ਤਿਆਰੀ ਕਰੋ ਤੁਮ ਭੀ ਐ ਬੁਲਬੁਲੇ ਦਿਲ,*
*ਗਈ ਹੈ ਬਹਾਰ ਅਬ,*
*ਖਿਜ਼ਾਂ ਦੇਖਤੇ ਹੈਂ।*

ਇਸ ਪੰਕਤੀ ਤੋਂ ਭਾਵ ਕਿ ਜਹਾਨ ਛੱਡਣ ਵਾਲੇ ਮੌਸਮੀ ਬਹਾਰ ਚਲਿਆ ਗਿਆ, ਪੱਤਝੜ ਆ ਗਿਆ।

ਆ ਗਿਆ ਪੱਤਝੜ ਦਾ ਵੇਲਾ, ਚਲੀ ਗਈ ਫੁੱਲਾਂ ਵਾਲੀ ਬਹਾਰ, ਚਲੀ

ਗਈ ਜਵਾਨੀ, ਚਲਾ ਗਿਆ ਠਾਠਾਂ ਮਾਰਦਾ ਜੋਬਨ। ਹਰਿਗੋਬਿੰਦ ਜੀ!

**"ਅਬ ਮੈਂ ਨਿਕਟ ਨਿਹਾਰੋ ਮਰਨਾ।**
**ਦੀਨ ਦਰਸ ਦੀਨ ਸੁਖ੍ਯੋ ਹਰਨਾ।"**

ਅੰਤ ਵੇਲੇ ਤੁਸੀਂ ਦਰਸ਼ਨ ਦੇ ਕੇ ਮੇਰਾ ਵਿਛੋੜਾ ਤੁਸੀਂ ਮਿਲਾਪ ਵਿਚ ਬਦਲ ਦਿੱਤਾ ਹੈ। ਮਹਾਰਾਜ, ਮੈਂ ਇਕ ਬਿਨੈ ਕਰਦੀ ਹਾਂ, ਮੇਰਾ ਅੰਤ ਤੁਹਾਡੀ ਯਾਦ ਵਿਚ ਹੋਵੇ। ਮੇਰਾ ਅੰਤ ਤੁਹਾਡੇ ਹੱਥਾਂ ਦੇ ਸਾਏ ਹੇਠ ਹੋਏ। ਅੰਤ ਵੇਲੇ ਮੈਨੂੰ ਤੁਹਾਡੀ ਪਾਵਨ ਮੂਰਤੀ ਦੇ ਦਰਸ਼ਨ ਹੋਣ ਅਤੇ ਜੇ ਤੁਸੀਂ ਆ ਗਏ ਹੋ ਤਾਂ ਮੈਨੂੰ ਜੰਮਣ-ਮਰਨ ਦੇ ਗੇੜ ਵਿਚੋਂ ਕੱਢ ਲਉ। ਕਾਲ-ਚੱਕਰ ਮੇਰਾ ਖਤਮ ਕਰ ਦਿਉ। ਮਹਾਰ ਆਪਣੇ ਚਰਨਾਂ ਦੇ ਸਦਕਾ ਮੇਰੀ ਲਾਜ ਰੱਖ ਲਉ। ਤੁਹਾਡੇ ਇਤਿਹਾਸ ਦਾ ਇਕ ਛੁਪਿਆ ਹੋਇਆ ਨੁਸਖਾ ਹੈ। ਦੁਹਾਈ ਰੱਬ ਦੀ, ਜਿਸ ਨੂੰ ਕਦੇ ਵੀ ਅਸੀਂ ਚੁੱਭੀ ਮਾਰ ਕੇ ਨਹੀਂ ਵੇਖਿਆ।

**"ਸੁਣ ਬੋਲੇ ਸੋਢੀ ਕੁਲ ਟੀਕਾ।"**

ਕਮਲਾ ਦੇ ਤਰਲੇ, ਮਿੰਨਤਾਂ ਸੁਣ ਕੇ ਸੋਢੀਆਂ ਦੀ ਕੁੱਲ ਦਾ ਸ਼੍ਰੋਮਣੀ ਟਿੱਕਾ ਹਰਿਗੋਬਿੰਦ ਸਾਹਿਬ ਬੋਲਿਆ :

**"ਸੁਣ ਬੋਲੈ ਸੋਢੀ ਕੁਲ ਟੀਕਾ।**
**ਬਚਨ ਉਚਾਰਿਓ ਅਤੀ ਸੁ ਨੀਕਾ।"**



ਬੜਾ ਸੁੰਦਰ ਬਚਨ ਆਪਣੀ ਪਾਵਨ ਰਸਨਾ ਵਿਚੋਂ ਉਚਾਰਨ ਕੀਤਾ। ਉਹ ਇਹ ਸੀ :

**"ਜਨਮ ਮਰਨ ਨਾ ਹੋਇਗੋ ਤੇਰਾ।**
**ਗੁਰ ਚਰਣਨ ਮੈ ਸਦਾ ਬਸੇਰਾ।"**

ਰਿੱਧੀਆਂ-ਸਿੱਧੀਆਂ ਦੇ ਕੇ ਨਿਹਾਲ ਕਰਕੇ ਕਮਲਾ ਨੂੰ ਮਾਤ-ਲੋਕ ਵਿਚੋਂ ਪਰਲੋਕ ਨੂੰ ਭੇਜਿਆ। ਮੇਰਾ ਸਾਹਿਬ ਸੱਚਾ ਪਾਤਸ਼ਾਹ ਕਹਿੰਦੇ ਹਨ ਕਿ ਕਮਲਾ ਨੂੰ ਪੰਜਾਂ ਦੁਸ਼ਮਣਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੇ ਪਿਆਰੇ ਪ੍ਰੀਤਮ ਨਾਲੋਂ ਵਿਛੋੜ ਦਿੱਤਾ ਹੈ:

**"ਜਨ ਨਾਨਕ ਕਉ ਹਰਿ ਦਰਸੁ ਦਿਖਾਇਆਂ॥**
**ਆਤਮੁ ਚੀਨਿ ਪਰਮ ਸੁਖੁ ਪਾਇਆ॥"**

*(ਪੰਨਾ ੩੭੫)*

ਧੰਨ ਵਾਹਿਗੁਰੂ ਜਿਸ ਨੇ ਆਪਣਾ ਅੰਤ ਵੇਲੇ ਦਾ ਦਰਸ਼ਨ ਕਮਲਾ ਨੂੰ ਦਿੱਤਾ। ਇਸ ਦੇ ਨਾਲ ਕਮਲਾ ਦੀ ਆਤਮਾ ਦੀ ਲੱਖਤਾ ਹੋ ਗਈ, ਪਰਮ-ਸੁੱਖ ਦੀ ਪ੍ਰਾਪਤੀ ਹੋ ਗਈ। ਲੋਕ ਸੁਖੀਏ ਹੋ ਗਏ ਤੇ ਪਰਲੋਕ ਸੁਹੇਲੇ ਹੋ ਗਏ।

ਸੋ ਗੁਰਮੁਖੋ ! ਵਾਹਿਗੁਰੂ ਦੇ ਦਰਸ਼ਨ ਹੋ ਸਕਦੇ ਹਨ ਜੇਕਰ ਮਨ ਵਿਚ ਸੱਚੀ ਤਾਂਘ ਹੋਵੇ। ਜੇਕਰ ਨਹੀਂ ਤਾਂ ਸਾਨੂੰ ਵੀ ਕਮਲਾ ਵਾਂਗ ਗੁਰੂ ਨੂੰ ਮਿਲਣ ਦੀ ਤਾਂਘ ਪੈਦਾ ਕਰਨੀ ਚਾਹੀਦੀ ਹੈ, ਕਿਉਂਕਿ ਅਗਰ ਇਨਸਾਨ ਦੇ ਨਾਲ ਕੁਝ ਜਾਣਾ ਹੈ ਤਾਂ ਕੇਵਲ ਭਗਤੀ, ਵਾਹਿਗੁਰੂ ਦਾ ਨਾਮ ! ਅੰਤ ਵਿਚ ਇਹੋ ਕਹਾਂਗਾ ਕਿ ਵਾਹਿਗੁਰੂ ਨੂੰ ਮਿਲਣ ਦੀ ਤਾਂਘ ਸਾਨੂੰ ਸਭ ਨੂੰ ਹੋਣੀ ਚਾਹੀਦੀ ਹੈ:

***"ਦਰਸਨ ਕੀ ਮਨਿ ਆਸ ਘਨੇਰੀ***
***ਦਰਸਨ ਕੀ ਮਨਿ ਆਸ ਘਨੇਰੀ"***

☆

# ਰੱਬ ਦੇ ਦਰਸ਼ਨ ਹੋ ਸਕਦੇ ਨੇ !

*"ਦਰਸਨ ਕੀ ਮਨਿ ਆਸ ਘਨੇਰੀ*
*ਦਰਸਨ ਕੀ ਮਨਿ ਆਸ ਘਨੇਰੀ"*

ਗੁਰੂ ਕੀ ਪਰਮ ਸਤਿਕਾਰਯੋਗ ਸੰਗਤ, ਗੁਰੂ ਕਾ ਸੁੰਦਰ ਰੂਪ, ਸਰੂਪ ਸਾਧ-ਸੰਗਤ ਜੀ ! ਜਿਹੜੇ ਸਾਹਿਬਾਂ ਦੇ ਪਾਵਨ ਦਰਬਾਰ ਵਿਚ ਹਾਜ਼ਰ ਹੋਏ ਹੋ, ਉਹ ਸਾਰੇ ਦੇ ਸਾਰੇ ਮਨੁੱਖ ਜਨਮ ਦੇ ਭਲੇ ਵਾਸਤੇ ਆਏ ਹੋ ! 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਅਕੱਟ, ਅਮਿੱਟ, ਸਦੀਵੀ ਬਚਨ ਹੈ :

*"ਜਨ ਪਰਉਪਕਾਰੀ ਆਏ ॥"*

'ਜਨ' ਦੇ ਅਰਥ ਹਨ ਕਿ 'ਵਾਹਿਗੁਰੂ ਦਾ ਸੇਵਕ', ਵਾਹਿਗੁਰੂ ਦੀ ਯਾਦ ਵਿਚ ਰਹਿਣ ਵਾਲਾ ਅਤੇ ਜਿੰਨੇ ਵੀ ਵਾਹਿਗੁਰ ਦੀ ਯਾਦ ਵਿਚ ਰਹਿਣ ਵਾਲੇ ਹਨ, ਜਾਂ ਰਹਿਣ ਵਾਲੇ ਪਰਮ-ਪੁਰਖ ਆਏ ਹਨ, ਉਹ ਪਰਉਪਕਾਰੀ ਹੁੰਦੇ ਹਨ।

*"ਜੀਅ ਦਾਨੁ ਦੇ ਭਗਤੀ ਲਾਇਨਿ*
*ਹਰਿ ਸਿਉ ਲੈਨਿ ਮਿਲਾਏ ॥"*

(ਪੰਨਾ ੭੪੯)

ਜੀਉ ਦਾਨ ਦਾ ਅਰਥ ਹੈ 'ਆਤਮਿਕ ਜ਼ਿੰਦਗੀ'। ਉਹ ਭੁੱਲਿਆਂ ਭਟਕਿਆਂ ਜੀਵਾਂ ਨੂੰ, ਮਾਇਆ ਵਿਚ ਖਚਤ ਹੋਏ ਜੀਵਾਂ ਨੂੰ ਆਤਮਿਕ ਜੀਵਨ ਬਖਸ਼ਦੇ ਹਨ। ਨਿਰੰਕਾਰ ਦੀ ਭਗਤੀ ਵਿਚ ਜੋੜਦੇ ਹਨ, ਵਾਹਿਗੁਰੂ ਦੇ ਪਿਆਰੇ ਅਤੇ ਹਰੀ-ਪ੍ਰਮਾਤਮਾ ਨਾਲ ਉਹਨਾਂ ਦਾ ਮਿਲਾਪ ਕਰਵਾ ਦਿੰਦੇ ਹਨ। ਮਹਾਂਪੁਰਖਾਂ ਦੇ ਅਸਥਾਨ ਵਿਚ ਬਚਨ ਲਿਖਿਆ ਹੋਇਆ ਹੈ ਕਿ ਇਕ ਪਤੀਬ੍ਰਤਾ ਇਸਤਰੀ ਦਾ ਰੂਪਕ ਹੈ। ਇਸ ਦੇ ਵਿਚ ਪ੍ਰਭੂ ਮਿਲਣ ਦੀ ਤੜਪ, ਤਾਂਘ ਬੜੀ ਤੇਜ਼ ਹੈ। ਸ਼ਬਦ ਬੜੇ ਹਿਰਦੇ-ਵੇਦਕ ਹਨ :

*"ਇਕ ਘੜੀ ਦਿਨਸੁ"*

ਕਈ ਸੱਜਣ ਇਸ ਪੰਕਤੀ ਦਾ ਅਰਥ ਕਰਦੇ ਹਨ 'ਦਿਨ ਦੀ ਇਕ ਘੜੀ' ! ਪਰ ਜੇ Grammar ਨੂੰ ਸਾਹਮਣੇ ਰੱਖੀਏ ਤਾਂ ਇਹ ਅਰਥ ਢੁੱਕਦਾ ਨਹੀਂ। ਕਿਉਂਕਿ ਦਿਨਸ ਦੇ 'ਨ' ਨੂੰ ਔਂਕੜ ਹੈ ਨਹੀਂ। ਬਲਕਿ ਅਰਥ ਇਹ ਬਣਦਾ ਹੈ ਕਿ ਐ

ਮੇਰੇ ਵਾਹਿਗੁਰੂ! ਐ ਮੇਰੇ ਪਿਆਰੇ! ਤੇਰੇ ਵਿਛੋੜੇ ਦੀ ਇਕ ਘੜੀ ਜਿਹੜੀ ਹੈ ਨਾ, ਉਹ ਮੈਨੂੰ ਦਿਨ ਜਿੰਨੀ ਲੰਬੀ ਜਾਪਦੀ ਹੈ ਅਤੇ ਸ਼ਾਤੀ ਤਾਂ ਅਸੀਂ ਅੰਦਰ ਆਪ ਪਾਉਣੀ ਹੈ ਨਾ ਕਿ ਅਸੀਂ ਕਿੰਨੇ-ਕਿੰਨੇ ਵਰ੍ਹੇ ਸੁੱਤੇ ਹੀ ਪਏ ਹਾਂ। ਸਾਨੂੰ ਤਾਂ ਕਦੇ ਚੇਤਾ ਆਇਆ ਹੀ ਨਹੀਂ ਕਿ ਅਸੀਂ ਵਾਹਿਗੁਰੂ ਨੂੰ ਮਿਲਣਾ ਹੈ ਕਿ ਨਹੀਂ।

***"ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ।"***

ਅਰਥਾਤ ਜਿਹੜਾ ਤੇਰੇ ਵਿਛੋੜੇ ਦਾ ਪੂਰਾ ਦਿਨ ਹੈ ਨਾ, ਉਹ ਕਈਆਂ ਦਿਨਾਂ ਜਿੰਨਾ ਲੰਮਾ ਹੋ ਜਾਂਦਾ ਹੈ।

***"ਮਨ ਨ ਰਹੈ***
***ਕੈਸੇ ਮਿਲਉ ਪਿਆਰੇ॥"***

ਮੇਰਾ ਮਨ ਧੀਰਜ ਨਹੀਂ ਕਰਦਾ, ਮੇਰੇ ਮਨ ਨੂੰ ਚੈਨ ਨਹੀਂ ਆਉਂਦਾ, ਮੇਰਾ ਮਨ ਟਿਕਦਾ ਨਹੀਂ, ਬਲਕਿ ਦਿਨੇ-ਰਾਤ ਲੋਚਾ ਲੋਚਦਾ ਰਹਿੰਦਾ ਹੈ ਕਿ ਕਿਹੜਾ ਵੇਲਾ ਹੋਵੇ, ਕਦੋਂ ਮੈਂ ਮਿਲ ਪਵਾਂ 'ਸਤਿਨਾਮ ਵਾਹਿਗੁਰੂ' ਨਾਲ। ਕਦੋਂ ਦੀਦਾਰ ਹੋ ਜਾਣ, ਕਦੋਂ ਉਸ ਦਾ ਨੂਰ ਵੇਖਾਂ, ਕਦੋਂ ਉਸ ਦੀ ਜੋਤ ਵੇਖਾਂ, ਕਦੋਂ ਉਹ ਭਾਗਾਂ ਵਾਲਾ ਵੇਲਾ ਆਵੇਗਾ ਜਦੋਂ ਮਿਲੇਗਾ ਮੈਨੂੰ ਉਹ ਅਣਡਿੱਠਾ ਮੇਰਾ ਪ੍ਰੀਤਮ ?



ਹੇ ਮੇਰੇ ਪਿਆਰੇ ਪ੍ਰੀਤਮ ਸਤਿਨਾਮ ਵਾਹਿਗੁਰੂ ਜੀ! ਘੜੀ ਤਾਂ ਕਿਤੇ ਰਹੀ, ਦਿਨ ਤਾਂ ਕਿਤੇ ਰਿਹਾ, ਬਲਕਿ ਤੇਰੇ ਵਿਛੋੜੇ ਦਾ ਜਿਹੜਾ ਪਲ ਹੈ ਨਾ, ਉਹ ਮੈਨੂੰ ਦਿਨ ਜਿੰਨਾ ਲੰਮਾ ਜਾਪਦਾ ਹੈ।

***"ਇਕੁ ਪਲੁ ਬਿਨਸੁ***
***ਮੋ ਕਉ ਕਬਹੁ ਨ ਬਿਹਾਵੈ॥"***

ਇੰਨੀ ਲੰਮੀ, ਇੰਨੀ ਲੰਮੀ ਹੋ ਜਾਂਦੀ ਹੈ ਕਿ ਫਿਰ ਉਹ ਦਿਨ ਮੁੱਕਦਾ ਹੀ ਨਹੀਂ। ਘੜੀਆਂ ਗਿਣ-ਗਿਣ, ਪਲ ਗਿਣ-ਗਿਣ, ਚੱਸੇ ਗਿਣ-ਗਿਣ, ਹਾਵੇ ਤੇ ਹੌਕੇ ਲੈ ਕੇ ਕਾਇਆ ਸਿੱਥਲ ਹੋ ਗਈ ਹੈ, ਪਰ ਤੇਰੇ ਵਿਛੋੜੇ ਦਾ ਪਲ, ਤੇਰੇ ਵਿਛੋੜੇ ਦਾ ਦਿਨ ਖਤਮ ਨਹੀਂ ਹੁੰਦਾ।

***"ਇਕੁ ਪਲੁ ਦਿਨਸੁ***
***ਮੋ ਕਉ ਕਬਹੁ ਨ ਬਿਹਾਵੈ॥***
***ਦਰਸਨ ਕੀ ਮਨਿ ਆਸ ਘਨੇਰੀ***
***ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥"***

(ਪੰਨਾ ੩੭੪)

ਐ ਮੇਰੇ ਪਿਆਰੇ ਪ੍ਰੀਤਮ ਸਤਿਨਾਮ-ਵਾਹਿਗੁਰੂ ਜੀ! ਤੇਰੇ ਦਰਸ਼ਨਾਂ ਦੀ ਮੇਰੇ ਮਨ ਵਿਚ ਬੜੀ ਆਸ ਹੈ। ਘਨੇਰੀ ਦਾ ਅਰਥ 'ਬਹੁਤੀ ਆਸ' ਅਰਥਾਤ ਮੇਰੇ ਮਨ ਵਿਚ ਤੈਨੂੰ ਮਿਲਣ ਦੀ ਬਹੁਤੀ ਆਸ ਹੈ। ਕੋਈ ਐਸਾ ਪਿਆਰਾ, ਕੋਈ ਐਸਾ ਸੰਤ, ਕੋਈ ਐਸਾ ਰੱਬ ਦਾ ਸਵਾਰਿਆ, ਕੋਈ ਐਸਾ ਰੱਬ ਦਾ ਬਖਸ਼ਿਆ ਹੋਇਆ ਮਿਲ ਪਵੇ, ਜਿਹੜਾ ਮੈਨੂੰ ਮਿਲਾ ਦੇਵੇ 'ਸਤਿਨਾਮ-ਵਾਹਿਗੁਰੂ' ਨਾਲ! ਬੜੀ ਵੇਰਾਂ ਤੁਸੀਂ ਰਾਗੀਆਂ ਕੋਲੋਂ, ਕਥਾ ਕਰਨ ਵਾਲੇ ਸੱਜਣਾਂ ਕੋਲੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਇਹੋ ਹੁਕਮ ਸੁਣਿਆ ਹੋਵੇਗਾ ਕਿ :

*"ਚਤੁਰ ਦਿਸਾ ਕੀਨੋ ਬਲੁ ਅਪਨਾ*
*ਸਿਰ ਊਪਰਿ ਕਰੁ ਧਾਰਿਓ॥*
*ਕ੍ਰਿਪਾ ਕਟਾਖੵ ਅਵਲੋਕਨੁ ਕੀਨੋ*
*ਦਾਸ ਕਾ ਦੂਖੁ ਬਿਦਾਰਿਓ॥੧॥*
*ਹਰਿ ਜਨ ਰਾਖੇ ਗੁਰ ਗੋਵਿੰਦ॥*
*ਕੰਠਿ ਲਾਇ ਅਵਗੁਣ ਸਭਿ ਮੇਟੇ*
*ਦਇਆਲ ਪੁਰਖ ਬਖਸੰਦ॥"*

*(ਪੰਨਾ ੬੮੧)*

ਇਸ ਪੰਕਤੀ ਤੋਂ ਭਾਵ ਹੈ ਕਿ ਐ ਦਇਆਲੂ ਪ੍ਰਭੂ! ਐ ਬਖਸ਼ਿੰਦ! ਐ ਦੀਨ-ਦੁਨੀਆਂ ਉੱਤੇ ਰੱਖਿਆ ਕਰਨ ਵਾਲੇ! ਦੀਨ-ਦੁਨੀਆਂ ਦੇ ਲੋਕਾਂ ਨੂੰ ਹੱਥ ਦੇ ਕੇ ਬਚਾਉਣ ਵਾਲੇ! ਮੇਰੇ 'ਤੇ ਦਇਆ ਕਰ, ਮੇਰੇ 'ਤੇ ਤਰਸ ਕਰ, ਕੋਈ ਐਸਾ ਸੰਤ, ਕੋਈ ਐਸਾ ਪਿਆਰਾ, ਕੋਈ ਐਸਾ ਬਖਸ਼ਿਆ ਹੋਇਆ ਭੇਜ ਕਿ ਜਿਸ ਦੇ ਰਾਹੀਂ ਮੇਰਾ ਵੀ ਉਸ ਪਿਆਰੇ ਨਾਲ ਮਿਲਾਪ ਹੋ ਜਾਏ ਅਤੇ ਐਹ ਜਿਹੜਾ ਦਰਸ਼ਨ ਹੈ, ਰੱਬ ਦਾ ਦਰਸ਼ਨ ਹੈ ਨਾ, ਇਹ ਕੇਵਲ 'ਗੁਰੂ ਗ੍ਰੰਥ ਸਾਹਿਬ' ਦਾ ਨੁਕਤਾ ਹੈ ਤੇ 'ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਵੀ ਦਾਅਵੇਦਾਰ ਹੈ ਕਿ 'ਰੱਬ ਦਾ ਦਰਸ਼ਨ' ਹੋ ਸਕਦਾ ਹੈ।

ਮਾਨ ਸਿੰਘ ਜੀ ਹੋਰ ਕਹਿੰਦੇ ਹਨ ਕਿ ਮੈਂ ਜਦੋਂ ਆਪਣੇ ਉਸਤਾਦ 'ਪੰਡਿਤ ਜੈ ਰਾਮ' ਕੋਲ ਪੜ੍ਹਦਾ ਸੀ ਤੇ ਮੈਂ ਉਹਨਾਂ ਨੂੰ ਇਕ ਦਿਨ ਤਰਲਾ ਲਿਆ ਕਿ ਪੰਡਿਤ ਜੀ ਤੁਸੀਂ ਮੇਰੇ 'ਤੇ ਬੜੀ ਕ੍ਰਿਪਾ ਕੀਤੀ ਕਿ ਮੈਨੂੰ ਸਮਝਾ ਦਿੱਤਾ ਕਿ ਜੋ ਜੀਵ ਚੰਗੇ-ਮੰਦੇ ਕਰਮ ਕਰਦਾ ਹੈ, ਉਹਨਾਂ ਦਾ ਫਲ ਇਸ ਨੂੰ ਲਾਜ਼ਮੀ ਭੁਗਤਣਾ ਹੀ ਪੈਣਾ ਹੈ। ਲੱਖ ਚਾਰਾ ਕਰੇ ਪਰ ਕਰਮਾਂ ਦੇ ਫਲ ਤੋਂ ਇਸ ਦਾ ਛੁਟਕਾਰਾ ਨਹੀਂ ਹੋਣਾ ਅਤੇ ਮੇਰੇ 'ਤੇ ਬੜੀ ਕ੍ਰਿਪਾ ਕੀਤੀ ਤੇ ਮੈਨੂੰ ਇਹ ਸਮਝਾਇਆ ਕਿ ਕਰਮ ਚੰਗੇ ਕਰਨੇ ਚਾਹੀਦੇ ਹਨ। ਤੇ ਇਸ ਤੋਂ ਅਗਾਂਹ ਤੁਸੀਂ

ਮੇਰੇ 'ਤੇ ਇਹ ਦਇਆ ਬੜੀ ਕੀਤੀ ਕਿ ਜਿਹੜਾ ਮੈਨੂੰ ਇਹ ਸਮਝਾ ਦਿੱਤਾ ਕਿ ਸੰਤੋਖ ਵਰਗਾ ਹੋਰ ਵੱਡਾ ਸੁੱਖ ਕੋਈ ਨਹੀਂ ਤੇ ਸ਼ਾਂਤੀ ਵਰਗਾ ਹੋਰ ਕੋਈ ਤਪ ਨਹੀਂ। ਅਸੀਂ ਸ਼ਾਂਤੀ ਦਾ ਤੱਪ ਨਹੀਂ ਕਰ ਸਕਦੇ। ਕਰੋੜ ਰੁਪਏ ਨੂੰ ਜਿਹੜਾ ਮੁੰਡਾ ਹੱਥ ਨਹੀਂ ਆਉਂਦਾ ਤੇ ਜੇ ਚਰਖਾ ਕੱਤਦਿਆਂ ਮਾਈ ਦੀ ਕਿਤੇ ਇਕ ਵੇਰਾਂ, ਦੋ ਵੇਰਾਂ ਤੰਦ ਤੋੜ ਦੇਵੇ ਤੇ ਉਹ ਮਾਈ ਚਪੇੜਾਂ ਮਾਰ-ਮਾਰ ਕੇ ਮੁੰਡੇ ਦੀਆਂ ਗੱਲ੍ਹਾਂ ਲਾਲ ਕਰ ਦਿੰਦੀ ਹੈ, ਕਿਉਂਕਿ ਅੰਦਰ ਸ਼ਾਂਤੀ ਹੈ ਨਹੀਂ, ਇਕ ਧੇਲੇ ਦੀ ਤੰਦ ਤੋਂ ਅਰਬਾਂ ਰੁਪਇਆਂ ਦਾ ਮੁੰਡਾ ਕੁੱਟ ਸੁੱਟਿਆ, ਕਿਉਂਕਿ ਅੰਦਰ ਸ਼ਾਂਤੀ ਨਹੀਂ, ਅੰਦਰ ਸਬਰ ਨਹੀਂ, ਅੰਦਰ ਟਿਕਾਉ ਨਹੀਂ। ਚੌਂਦਾਂ ਗਾਲ੍ਹਾਂ ਕੱਢੀਆਂ ਮੁੰਡੇ ਨੂੰ ਤੇ ਨਾਲੇ ਚਪੇੜਾਂ ਮਾਰੀਆਂ। ਸ਼ਾਂਤੀ ਵਰਗਾ ਕੋਈ ਤਪ ਨਹੀਂ ਤੇ ਸੰਤੋਖ ਵਰਗਾ ਹੋਰ ਕੋਈ ਸੁੱਖ ਨਹੀਂ। ਮੈਂ ਕਿਹਾ, ਪੰਡਿਤ ਜੀ, ਤੁਸੀਂ ਮੇਰੇ 'ਤੇ ਇਹ ਵੀ ਕ੍ਰਿਪਾ ਕੀਤੀ ਕਿ ਨਾਲ-ਨਾਲ ਮੈਨੂੰ ਇਹ ਸਮਝਾਇਆ ਕਿ ਵੀਹ ਵਾਰ ਭਾਵੇਂ ਇਹ ਤੀਰਥਾਂ ਦੀ ਯਾਤਰਾ ਕਰ ਲਵੇ, ਵੀਹ ਵਾਰ ਭਾਵੇਂ ਅੰਨ੍ਹੇ, ਲੂਲ੍ਹਿਆਂ ਨੂੰ ਇਹ ਕੱਪੜੇ ਭਾਵੇਂ ਵੰਡ ਦੇਵੇ, ਪਰ ਜਿੰਨਾ ਚਿਰ 'ਆਤਮਾ ਦਾ ਗਿਆਨ' ਨਹੀਂ ਹੋਇਆ, ਉੱਨਾ ਚਿਰ ਇਸ ਦੀ ਮੁਕਤੀ ਨਹੀਂ ਹੋ ਸਕਦੀ। ਜਿੰਨੇ ਮਰਜ਼ੀ ਤੀਰਥ ਪਰਸਦਾ ਰਹੇ, ਜਿੰਨੀਆਂ ਮਰਜ਼ੀ ਟੁਬਕੀਆਂ ਲਾਉਂਦਾ ਰਹੇ, ਜਦ ਤੱਕ ਇਸ ਨੂੰ ਆਤਮਾ ਦਾ ਗਿਆਨ ਨਹੀਂ ਹੁੰਦਾ, ਉੱਨਾ ਚਿਰ ਇਸ ਦੀ ਮੁਕਤੀ ਨਹੀਂ ਹੋ ਸਕਦੀ ਅਤੇ 'ਮਾਨ ਸਿੰਘ ਜੀ ਝੌਰ' ਕਹਿੰਦੇ ਹਨ ਕਿ ਮੈਂ ਅਰਜ਼ ਕੀਤੀ ਪੰਡਿਤ ਜੈਰਾਮ ਜੀ! ਜਿਸ ਆਤਮਾ ਦਾ ਗਿਆਨ ਪ੍ਰਾਪਤ ਕਰਕੇ ਆਤਮਾ ਨੂੰ ਪ੍ਰਮਾਤਮਾ ਵਿਚ ਲੀਨ ਕਰਨਾ ਹੈ, ਉਸ ਪ੍ਰਮਾਤਮਾ ਦੇ ਦਰਸ਼ਨ ਹੋ ਸਕਦੇ ਹਨ? ਉਸ ਪ੍ਰਮਾਤਮਾ ਦਾ ਦਰਸ਼ਨ ਕਰਕੇ ਮੈਂ ਨੇਤਰ ਤ੍ਰਿਪਤ ਕਰ ਸਕਦਾ ਹਾਂ? ਮਨ ਦੀ ਪਿਆਸ ਬੁਝਾ ਸਕਦਾ ਹਾਂ! ਤੇ ਪੰਡਿਤ ਜੀ ਮਹਾਰਾਜ ਮੇਰੇ ਗਲ ਪੈ ਗਏ ਤੇ ਕਹਿਣ ਲੱਗੇ, ਬੜਾ ਬੁੱਧੂ ਹੈਂ, ਬੜਾ ਬੇਵਕੂਫ ਹੈਂ, ਸ਼ਾਸ਼ਤਰ ਦੇ ਉਲਟ ਗੱਲਾਂ ਕਰਨਾ ਹੈਂ!

*"ਅਰੇ ਭਗਵਾਨ ਤੋ ਨਿਰੰਕਾਰ ਹੈ,*
*ਤੁਮ੍ਹਾਰੀ ਆਂਖੇਂ ਸਾਕਾਰ ਹੈਂ।*
*ਯਹ ਸਾਕਾਰ ਆਂਖੇਂ,*
*ਨਿਰੰਕਾਰ ਕਾ ਦਰਸ਼ਨ ਕੈਸੇ ਕਰੇਂ?"*

ਮਾਨ ਸਿੰਘ ਜੀ ਝੌਰ ਕਹਿੰਦੇ, ਪਰ ਜੀਅ ਬੜਾ ਕਰਦਾ ਹੈ ਦਰਸ਼ਨਾਂ ਨੂੰ ਤੇ ਐਵੇਂ ਮਿੱਠਾ ਜਿਹਾ ਮੁਸਕਰਾ ਕੇ ਕਹਿਣ ਲੱਗਾ, ਬੇਟਾ! ਭਗਵਾਨ ਕੋ ਬੁੱਧੀ ਸੇ ਅਨੁਭਵ ਕੀਆ ਜਾ ਸਕਤਾ ਹੈ, ਪਰ ਉਸ ਦੇ ਦਰਸ਼ਨ ਨਹੀਂ ਹੋ ਸਕਦੇ। ਨਾ ਹੀ ਆਜ ਤੱਕ ਕਿਸੀ ਕੋ ਹੂਏ ਹੈਂ ਔਰ ਨਾ ਹੀ ਹੋਂਗੇ! ਭਗਵਾਨ ਕੋ ਤੋ

ਕੇਵਲ ਬੁੱਧੀ ਸੇ ਅਨੁਭਵ ਕੀਆ ਜਾ ਸਕਤਾ ਹੈ। ਸੁਣ ਤਾਂ ਲਿਆ ਮੈਂ ਆਪਣੇ ਉਸਤਾਦ ਦਾ ਬਚਨ, ਪਰ ਮੇਰੀ ਤਸੱਲੀ ਨਾ ਹੋਈ ਤੇ ਮੈਂ, ਅਗਲੇ ਦਿਨ ਮੌਲਵੀ ਅਜ਼ੀਜ਼ ਦੀਨ ਸਾਹਿਬ, ਜੋ ਅਰਬੀ-ਫ਼ਾਰਸੀ ਦੇ ਮੇਰੇ ਉਸਤਾਦ ਸਨ। ਮੈਂ ਉਹਨਾਂ ਕੋਲੋਂ ਪੁੱਛਿਆ, "ਮੌਲਵੀ ਸਾਹਿਬ! ਤੁਸੀਂ ਮੇਰੇ ਉੱਤੇ ਬੜੀ ਮੇਹਰਬਾਨੀ ਕੀਤੀ ਕਿ ਜਿਹੜਾ ਮੈਨੂੰ ਇਹ ਸਮਝਾਇਆ ਕਿ ਅਖੀਰ ਦੇ ਦਿਨ ਦਾ ਮਾਲਿਕ, ਅੰਤ ਦੇ ਦਿਨ ਦਾ ਮਾਲਿਕ ਜਦੋਂ ਭੈਣ, ਭਰਾ, ਅੰਗ, ਸਾਕ, ਕੋਈ ਨਹੀਂ ਨਾ ਬਣਦਾ, ਤਾਂ ਉਸ ਵੇਲੇ ਦਾ ਮਾਲਿਕ ਕਹਿੰਦਾ ਕਿ ਅੱਲਾ!

*"ਘਰਿ ਕੀ ਨਾਰਿ ਬਹੁਤੁ ਹਿਤੁ ਜਾ ਸਿਉ*
*ਸਦਾ ਰਹਤ ਸੰਗ ਲਾਗੀ॥*
*ਜਬ ਹੀ ਹੰਸ ਤਜੀ ਇਹ ਕਾਂਇਆ*
*ਪ੍ਰੇਤ ਪ੍ਰੇਤ ਕਰਿ ਭਾਗੀ॥"*

(ਪੰਨਾ ੬੩੪)

*"ਹੋਈ ਮੇਰੇ ਪਿਆਰੇ...*
*ਜੀ ਕਾਢੋ, ਕਾਢੋ।"*

ਕੋਈ ਨਹੀਂ ਬਣਦਾ ਅੰਤ ਵੇਲੇ। ਕੁਰਾਨ ਇਹ ਗੱਲ ਕਹਿੰਦਾ ਕਿ ਅੰਤ ਦੇ ਵੇਲੇ ਦਾ ਮਾਲਿਕ ਰੱਬ ਹੈ। ਮੈਂ ਕਿਹਾ ਮੌਲਵੀ ਸਾਹਿਬ ਤੁਹਾਡਾ ਬੜਾ ਧੰਨਵਾਦ ਕਰਦਾ ਹਾਂ ਅਤੇ ਖਾਸ ਤੌਰ 'ਤੇ ਇਸ ਗੱਲ ਤੋਂ ਮੈਂ ਤੁਹਾਡਾ ਜ਼ਿਆਦਾ ਧੰਨਵਾਦ ਕਰਦਾ ਹਾਂ ਕਿ ਜਿਹੜਾ ਤੁਸੀਂ ਮੈਨੂੰ ਇਹ ਸਮਝਾਇਆ ਕਿ :

*"ਯਾ ਹਈਆ ਅੰਨ ਸੋ"*

ਕੁਰਾਨ ਇਹ ਗੱਲ ਕਹਿੰਦਾ ਹੈ ਕਿ ਜੇ ਬੰਦਾ ਬਣਨਾ ਈ, ਜੇ ਸੱਚੀਂ-ਮੁੱਚੀਂ ਇਨਸਾਨ ਬਣਨਾ ਈ, ਜੇ ਮਨੁੱਖ ਬਣਨਾ ਈ ਤਾਂ ਫਿਰ ਕੀ ਛਨੀਲ ਦਾ ਸੂਟ ਪਾਇਆ ਕਰ, ਟੈਰੀਕਾਟ ਦੇ ਕੱਪੜੇ ਪਾਇਆ ਕਰ ਕਿ ਤੂੰ ਮਨੁੱਖ ਬਣ ਜਾਏਂ। ਕੁਰਾਨ ਇਹ ਗੱਲ ਨਹੀਂ ਕਹਿੰਦਾ, ਬਲਕਿ ਕੁਰਾਨ ਕਹਿੰਦਾ ਹੈ ਕਿ ਜੇ ਤੂੰ ਮਨੁੱਖ ਬਣਨਾ ਈ ਤਾਂ :

*"ਇਬਾਦਤ ਕਰ"*
*"ਬੰਦਗੀ ਕਰ"*

ਬੰਦਗੀ ਕਿਸ ਦੀ ਕਰਾਂ? ਕੁਰਾਨ ਕਹਿੰਦਾ, ਆਹ ਜਿਹੜਾ ਰੱਬ ਲਫਜ਼ ਹੈ ਇਹ ਪੰਜਾਬੀ ਦਾ ਨਹੀਂ, ਅਰਬੀ ਦਾ ਹੈ। ਬੰਦਗੀ ਰੱਬ ਦੀ ਕਰ। ਕਿਹੜਾ ਰੱਬ? ਜਿਸ ਨੇ ਤਮਾਮ ਦੁਨੀਆਂ ਬਣਾਈ, ਉਸ ਦੀ ਬੰਦਗੀ ਕਰ। ਮੈਂ ਕਿਹਾ, "ਉਸਤਾਦ ਜੀ! ਜਿਸ ਨੇ ਤਮਾਮ ਦੁਨੀਆਂ ਬਣਾਈ, ਜਿਸ ਦੀ ਬੰਦਗੀ ਕਰਨੀ

ਆ, ਕੀ ਉਸ ਅੱਲਾ-ਮੀਆਂ ਦਾ ਦੀਦਾਰ ਹੋ ਜਾਏਗਾ ?" ਜਿਸ ਵੇਲੇ ਮੈਂ ਦੀਦਾਰ ਦਾ ਨਾਂ ਲਿਆ ਤਾਂ ਮੁਸਲਮਾਨ ਆਦਮੀ ਟੁੱਟ ਕੇ ਮੇਰੇ ਗਲ ਪੈ ਗਿਆ, ਬੇਵਕੂਫ, ਜ਼ਾਹਿਲ, ਨਾਲਾਇਕੋ!

*"ਪੜ੍ਹਾ ਲਿਖਾ ਥਾ ਮਾਟੀ ਮੇਂ*
*ਮਿਲਾ ਦੀਆ,*
*ਅਰੇ ਅੱਲਾ ਮੀਆਂ ਕੋ,*
*ਆਂਖੋਂ ਸੇ ਦੇਖਣਾ ਚਾਹਤੇ ਹੋ ?"*

ਮੌਲਵੀ ਸਾਹਿਬ ਗੁੱਸੇ ਵਿਚ ਆ ਕੇ ਕਹਿਣ ਲੱਗੇ ਕਿ ਉਸ ਦੇ ਦੀਦਾਰ ਨਹੀਂ ਹੋਣੇ! ਤੇ ਮੈਂ ਕਿਹਾ, ਜੀ ਮੇਰਾ ਜੀਅ ਬੜਾ ਕਰਦਾ ਹੈ ਦਰਸ਼ਨ ਕਰਨ ਨੂੰ। ਤੇ ਮੈਨੂੰ ਕਹਿਣ ਲੱਗੇ ਬੇਵਕੂਫ!

*"ਉਸ ਕੋ ਅਪਨੀ ਅਕਲ ਸੇ*
*ਮਹਿਸੂਸ ਕੀਆ ਜਾ ਸਕਦਾ ਹੈ।*
*ਆਂਖੋਂ ਸੇ ਨਜ਼ਰ ਨਹੀਂ ਆਏਗਾ।"*

ਮੌਲਾਨਾ ਤਾਂ ਇਥੇ ਆ ਕੇ ਖਲੋ ਗਿਆ ਕਿ ਰੱਬ ਹੈ ਤੇ ਸਹੀ, ਪਰ ਉਸ ਅਕਲ ਨਾਲ ਮਹਿਸੂਸ ਕੀਤਾ ਜਾ ਸਕਦਾ ਹੈ। ਬ੍ਰਾਹਮਣ ਇਥੇ ਆ ਕੇ ਖਲੋ ਗਿਆ ਕਿ ਈਸ਼ਵਰ ਹੈ ਤੇ ਸਹੀ, ਪਰ ਬੁੱਧੀ ਨਾਲ ਅਨੁਭਵ ਕੀਤਾ ਜਾ ਸਕਦਾ ਹੈ। ਮੈਂ ਫਿਰ ਗੁਰੂ ਅਰਜਨ ਦੇਵ ਸਾਹਿਬ ਨੂੰ ਪੁੱਛਿਆ ਕਿ ਤੁਸੀਂ ਜੋ ਪ੍ਰਮਾਤਮਾ ਦੀ ਤਾਰੀਫ਼ ਕਰਦਿਆਂ-ਕਰਦਿਆਂ ੧੪੩੦ ਪੰਨਾ ਭਰ ਦਿੱਤਾ ਤੇ ਫਿਰ ਤਾਰੀਫ ਕਰਨ ਲੱਗਿਆਂ ਐਸੇ-ਐਸੇ ਬਚਨ ਲਿਆਏ ਹੋ, ਵਾਹਿਗੁਰੂ ਹੀ ਜਾਣੇ। ਦੇਖੋ ਵਾਹਿਗੁਰੂ ਦੀ ਉਪਮਾ ਕਰਦਿਆਂ-ਕਰਦਿਆਂ ਸਾਹਿਬਾਂ ਨੇ 'ਗੁਰੂ ਗ੍ਰੰਥ ਸਾਹਿਬ' ਵਿਚ ਇਕ ਬਚਨ ਲਿਖਿਆ ਹੈ :

*"ਸਭ ਦਿਨ ਕੇ ਸਮਰਥ ਪੰਥ*
*ਬਿਠੁਲੇ ਹਉ ਬਲਿ ਬਲਿ ਜਾਉ॥*
*ਗਾਵਨ ਭਾਵਨ ਸੰਤਨ ਤੋਰੈ*
*ਚਰਨ ਉਵਾ ਕੈ ਪਾਉ॥*

*(ਪੰਨਾ ੫੩੬)*

ਜਿਸ ਵਾਹਿਗੁਰੂ ਦੀ ਉਪਮਾ ਕਰਨ ਲੱਗਿਆਂ ਐਸੇ ਸੁੰਦਰ ਬਚਨ, ਪਤਾ ਨਹੀਂ ਕਿਹੜੇ ਆਕਾਸ਼ ਵਿਚੋਂ ਲਿਆਉਂਦੇ ਸਨ, ਕਿਹੜੇ ਪਾਤਾਲ ਵਿਚੋਂ ਲਿਆਉਂਦੇ ਹਨ! ਜਦੋਂ ਵੀ ਉਪਮਾ ਕਰਨ ਲਗਦੇ ਹੋ, ਐਸੇ ਰੰਗ ਵਿਚ ਰੰਗੇ ਜਾਂਦੇ ਹੋ :

*"ਭੁਜ ਬਲ ਬੀਰ ਬ੍ਰਹਮ ਸੁਖ ਸਾਗਰ*
*ਗਰਤ ਪਰਤ ਗਹਿ ਲੇਹੁ ਅੰਗੁਰੀਆ ॥*

(ਪੰਨਾ ੨੦੩)

ਰਾਗੀ ਸਿੰਘਾਂ ਵਾਸਤੇ ਠੁਮਰੀ ਦਾ ਅੰਗ ਹੈ। ਜਿਸ ਵਾਹਿਗੁਰੂ ਦੀ ਉਪਮਾ ਵਾਸਤੇ ਇਹੋ ਜਿਹੇ ਸ਼ਬਦ ਲਿਆਉਂਦੇ ਹੋ, ਪਤਾ ਨਹੀਂ ਕਿਹੜੇ ਮੰਡਲਾਂ ਵਿਚੋਂ ਲੱਭ ਕੇ ਲਿਆਉਂਦੇ ਹੋ:

*"ਅਤਿ ਪ੍ਰੀਤਮ ਮਨ ਮੋਹਨਾ*
*ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥*
*ਸੁੰਦਰ ਸੋਭਾ ਲਾਲ ਗੋਪਾਲ*
*ਦਇਆਲ ਕੀ ਅਪਰ ਅਪਾਰਾ ਰਾਮ ॥*
*ਗੋਪਾਲ ਦਇਆਲ ਗੋਬਿੰਦ ਲਾਲਨ*
*ਮਿਲਹੁ ਕੰਤ ਨਿਮਾਣੀਆ ॥*
*ਨੈਨ ਤਰਸਨ ਦਰਸ ਪਰਸਨ*
*ਨਹ ਨੀਦ ਰੈਣਿ ਵਿਹਾਣੀਆ ॥"*

(ਪੰਨਾ ੫੪੨)

ਇਹੋ ਜਿਹੇ ਸ਼ਬਦ ਨਾਲ ਜਿਸ ਵਾਹਿਗੁਰੂ ਦੀ ਤੁਸੀਂ ਉਪਮਾ ਕਰਕੇ ੧੪੩੦ ਪੰਨਾ ਭਰ ਦਿੱਤਾ, ਉਸ ਵਾਹਿਗੁਰੂ ਦੇ ਦਰਸ਼ਨ ਹੋ ਸਕਦੇ ਹਨ? ਤਾਂ ਗੁਰੂ ਨੇ ਮੈਨੂੰ ਟਾਲਿਆ ਨਹੀਂ, ਬਲਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਹੋਕਾ ਦਿੱਤਾ:

(੧) *"ਜਬ ਦੇਖਾ ਤਬ ਗਾਵਾ ਪਿਆਰੇ*
*ਜਬ ਦੇਖਾ ਤਬ ਗਾਵਾ ॥"*

(ਪੰਨਾ ੬੫੬)

(੨) *"ਬਿਨੁ ਦੇਖੇ ਉਪਜੈ ਨਹੀ ਆਸਾ ॥*
*ਜੋ ਦੀਸੈ ਸੋ ਹੋਇ ਬਿਨਾਸਾ ॥"*

(ਪੰਨਾ ੧੧੬੭)

(੩) *"ਜੈਸੀ ਭੂਖ ਤੈਸੀ ਕਾ ਪੂਰਕੁ*
*ਸਗਲ ਘਟਾ ਕਾ ਸੁਆਮੀ ॥*
*ਨਾਨਕ ਪਿਆਸ ਲਗੀ ਦਰਸਨ ਕੀ*
*ਪ੍ਰਭੁ ਮਿਲਿਆ ਅੰਤਰਜਾਮੀ ॥"*

(ਪੰਨਾ ੬੧੩)

(੪) *"ਦਰਸਨੁ ਮਾਗਉ ਦੇਹਿ ਪਿਆਰੇ ॥*

ਤੁਮਰੀ ਸੇਵਾ ਕਉਨ ਕਉਨ ਨ ਤਾਰੇ॥

(ਪੰਨਾ ੩੮੬)

"ਆਵਹੁ ਸਜਣਾ ਹਉ
ਦੇਖਾ ਦਰਸਨੁ ਤੇਰਾ ਰਾਮ॥
ਘਰਿ ਆਪਨੜੈ ਖੜੀ ਤਕਾ
ਮੈ ਮਨਿ ਚਾਉ ਘਨੇਰਾ ਰਾਮ॥
ਚਾਉ ਘਨੇਰਾ ਸੁਣਿ ਪ੍ਰਭ ਮੇਰਾ
ਮੈ ਤੇਰਾ ਭਰਵਾਸਾ॥
ਦਰਸਨੁ ਦੇਖਿ ਭਈ ਨਿਹਕੇਵਲ
ਜਨਮ ਮਰਣ ਦੁਖ ਨਾਸਾ॥"

(ਪੰਨਾ ੭੬੪)

(੫) "ਬਹੁਤ ਜਨਮ ਬਿਛੁਰੇ ਥੇ ਮਾਧਉ
ਇਹੁ ਜਨਮੁ ਤੁਮ੍ਹਾਰੇ ਲੇਖੇ॥
ਕਹਿ ਰਵਿਦਾਸ ਆਸ ਲਗ ਜੀਵਉ
'ਚਿਰ' ਭਇਓ ਦਰਸਨੁ ਦੇਖੇ॥"



(ਪੰਨਾ ੬੯੪)

ਦੂਸਰੀ ਤੁੱਕ ਵਿਚ ਸ਼ਬਦ ਵਰਤਿਆ ਹੈ ਚਿਰ, ਉਹ ਜਿਹੜਾ 'ਚਿਰ' ਸ਼ਬਦ ਹੈ ਨਾ ਉਹ ਇਹ ਜ਼ਾਹਿਰ ਕਰਦਾ ਹੈ ਕਿ ਅੱਗੇ ਕਿਤੇ ਰਵਿਦਾਸ ਨੇ ਇਕ ਵੇਰਾਂ ਦਰਸ਼ਨ ਕੀਤਾ ਹੋਇਆ ਹੈ, ਇਕ ਵੇਰਾਂ ਦਰਸ਼ਨ ਵੇਖਿਆ ਹੋਇਆ ਹੈ। ਸਾਹਿਬ 'ਗੁਰੂ ਗ੍ਰੰਥ ਸਾਹਿਬ ਜੀ' ਕਹਿੰਦੇ ਹਨ :

"ਉਆ ਕਾ ਸਰੂਪੁ ਦੇਖਿ
ਮੋਹੀ ਗੁਆਰਨਿ
ਮੋ ਕਉ ਛੋਡਿ ਨ ਆਉ
ਨ ਜਾਹੂ ਰੇ॥"

(ਪੰਨਾ ੩੩੮)

ਇਕ 'ਗੁਰੂ ਗ੍ਰੰਥ ਸਾਹਿਬ' ਧਾਰਮਿਕ ਬਾਣੀ ਹੈ ਦੁਨੀਆਂ ਦੇ ਤਖਤੇ ਉੱਤੇ, ਜਿਹੜੀ ਇਹ ਦਾਅਵਾ ਕਰਦੀ ਹੈ ਕਿ ਵਾਹਿਗੁਰੂ ਦੇ ਦੀਦਾਰ ਹੋ ਸਕਦੇ ਹਨ। ਨਾ ਕੁਰਾਨ ਇਹ ਦਾਅਵਾ ਕਰਦਾ ਹੈ, ਨਾ ਵੇਦ ਇਹ ਦਾਅਵਾ ਕਰਦਾ ਹੈ, ਨਾ ਸਿਮਰਤੀਆਂ ਇਹ ਦਾਅਵਾ ਕਰਦੀਆਂ ਹਨ। 'ਗੁਰੂ ਗ੍ਰੰਥ ਸਾਹਿਬ' ਦੇ ਪੁਜਾਰੀਆ! ਤੂੰ ਹੱਥ ਜੋੜ ਕੇ ਤਰਲਾ ਲੈ :

*"ਇਕ ਘੜੀ ਦਿਨਸੁ"*

ਅਰਥਾਤ ਮਾਲਿਕਾ ਤੇਰੇ ਵਿਛੋੜੇ ਦੀ ਇਕ ਘੜੀ ਦਿਨ ਜਿੰਨੀ ਲੰਬੀ ਹੋ ਜਾਂਦੀ ਹੈ। ਤੇਰੇ ਵਿਛੋੜੇ ਦਾ ਪੂਰਾ ਦਿਨ ਮੇਰੇ ਵਾਸਤੇ ਕਈਆਂ ਦਿਨਾਂ ਜਿੰਨਾ ਲੰਬਾ ਹੋ ਜਾਂਦਾ ਹੈ।

*'ਮਨੁ ਨ ਰਹੇ ਕੈਸੇ ਮਿਲਉ ਪਿਆਰੇ॥"*

ਇਸ ਤੋਂ ਭਾਵ ਹੈ ਕਿ ਮਨ ਮੇਰਾ ਧੀਰਜ ਨਹੀਂ ਕਰਦਾ ਕਿ ਕਿਸ ਤਰ੍ਹਾਂ ਮਿਲਾਂ ਆਪਣੇ ਪਿਆਰੇ 'ਸਤਿਨਾਮ-ਵਾਹਿਗੁਰੂ ਨਾਲ!

*"ਇਕੁ ਪਲੁ ਦਿਨਸੁ*
*ਮੋ ਕਉ ਕਬਹੁ ਨ ਬਿਹਾਵੈ॥*
*ਦਰਸਨ ਕੀ ਮਨਿ ਆਸ ਘਨੇਰੀ*
*ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥"*

*(ਪੰਨਾ ੩੭੪)*

*"ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ॥*
*ਪਾਇ ਲਗਉ ਮੋਹਿ ਕਰਉ ਬੇਨਤੀ*
*ਕੋਊ ਸੰਤੁ ਮਿਲੈ ਬਡਭਾਗੀ॥"*
*ਕੋਈ ਐਸਾ ਸੰਤ......*



*(ਪੰਨਾ ੨੦੪)*

*"ਨਾਨਕ ਦੁਨੀਆ ਕੈਸੀ ਹੋਈ॥*
*ਸਾਲਕੁ ਮਿਤੁ ਨ ਰਹਿਓ ਕੋਈ॥"*

*(ਪੰਨਾ ੧੪੧੦)*

*"ਏਕ ਨ ਭਰੀਆ*
*ਗੁਣ ਕਰਿ ਧੋਵਾ॥*
*ਮੇਰਾ ਸਹੁ ਜਾਗੈ*
*ਹਉ ਨਿਸਿ ਭਰਿ ਸੋਵਾ॥"*

*(ਪੰਨਾ ੩੫੬)*

ਯਕੀਨਨ 'ਗੁਰੂ ਗ੍ਰੰਥ ਸਾਹਿਬ' ਦੀ ਹਜ਼ੂਰੀ ਵਿਚ ਕਹਿੰਦਾ ਹਾਂ ਜਦੋਂ ਅੰਦਰ ਕੁਝ ਹੁੰਦਾ ਹੈ ਤਾਂ ਮੈਂ ਇਥੋਂ ਤੱਕ ਪਹੁੰਚ ਜਾਂਦਾ ਹਾਂ:

*"ਮਨਿ ਆਸ ਘਨੇਰੀ ਦਰਸਨ ਕੀ*
*ਮਨਿ ਆਸ ਘਨੇਰੀ"*

ਇਹ ਜਿਹੜਾ ਪ੍ਰੇਮ ਦਾ ਇਕ ਤਲਾਬ ਬਣਾਇਆ ਜੇ ਨਾ, ਇਹਦੇ ਵਿਚ ਤਾਰੀਆਂ ਲਾਉ, ਸੁਰਤੀ ਨਾਲ-ਨਾਲ ਉੱਚੀ ਲਈ ਜਾਉ। ਨਦੀ ਦਾ ਕਿਨਾਰਾ, ਤੇ ਦੋਨਾਂ ਕਿਨਾਰਿਆਂ ਵਿਚ, ਕੈਦ ਵਿਚ ਬੱਧਾ ਹੋਇਆ ਪਾਣੀ ਤੇ ਕਿਨਾਰਿਆਂ ਨਾਲ ਟਕਰਾ-ਟਕਰਾ ਕੇ ਕੁਦਰਤੀ ਸੰਗੀਤ ਪੈਦਾ ਕਰਦਾ ਹੋਇਆ ਆਪਣੇ ਪ੍ਰੀਤਮ ਸਮੁੰਦਰ ਦੇ ਮਿਲਾਪ ਵਾਸਤੇ ਦਿਨੇ-ਰਾਤ ਦੌੜਿਆ ਜਾ ਰਿਹਾ ਹੈ। ਕਈ ਤਰੰਗ, ਕਈ ਛੱਲਾਂ, ਕਈ ਲਹਿਰਾਂ ਉਸ ਦੇ ਵਿਚੋਂ ਪੈਦਾ ਹੁੰਦੀਆਂ ਹਨ। ਆਸ਼ਿਕ ਦੇ ਬੇਸਬਰੇ ਦਿਲ ਵਾਂਗ ਇਸ ਨੂੰ ਬੰਦ ਕੋਈ ਨਹੀਂ ਕਰ ਸਕਦਾ। ਕੁਦਰਤ ਰਾਣੀ ਨੇ ਦਰਿਆ ਦੇ ਦੋਹੀਂ ਕਿਨਾਰੇ ਬੜੇ-ਬੜੇ ਸੋਹਣੇ ਬਗੀਚੇ ਦੀ ਸ਼ਕਲ ਦੇ ਬੂਟੇ ਪੈਦਾ ਕੀਤੇ ਹੋਏ ਹਨ, ਤਰ੍ਹਾਂ-ਤਰ੍ਹਾਂ ਦੇ ਫੁੱਲ ਲਗਦੇ ਹਨ, ਤਰ੍ਹਾਂ ਤਰ੍ਹਾਂ ਦੀਆਂ ਖੁਸ਼ਬੂਆਂ ਉਹਨਾਂ ਵਿਚੋਂ ਮਹਿਕਦੀਆਂ ਹਨ। ਪੰਛੀ ਆਉਂਦੇ ਹਨ ਤੇ ਕਲੋਲ ਕਰਦੇ ਹਨ, ਨਗਮੇ ਗਾਉਂਦੇ ਹਨ ਤੇ ਤਰਾਨੇ ਵੀ ਉਪਜਦੇ ਹਨ ਅਤੇ ਇਸੇ ਤਰ੍ਹਾਂ ਬੁਲਬੁਲ ਵੀ ਬੈਠ ਕੇ ਨਗਮਾ ਗਾਉਂਦੀ ਹੈ। ਸਾਡੀ ਸਮਝ ਵਿਚ ਪੰਛੀਆਂ ਦਾ ਗਾਣਾ ਕਿਉਂ ਨਹੀਂ ਆਉਂਦਾ ? ਕਿਉਂਕਿ ਅਸੀਂ ਉਹਨਾਂ ਦੀ ਭਾਸ਼ਾ ਨਹੀਂ ਜਾਣਦੇ। ਇਹ ਤਾਂ 'ਧੰਨ ਬਾਬਾ ਨਾਨਕ' ਨੇ ਜਿਨ੍ਹਾਂ ਨੂੰ ਪੰਛੀਆਂ ਦੀ ਭਾਸ਼ਾ ਆਉਂਦੀ ਸੀ। ਕਹਿਣ ਲੱਗੇ, "ਐ ਪਰਿੰਦਿਓ! ਤੁਹਾਡੇ ਤੋਂ ਕੁਰਬਾਨ, ਜੰਗਲਾਂ ਵਿਚ ਰਹਿੰਦੇ ਹੋ, ਪਰ ਤੁਸੀਂ ਰੱਬ ਦਾ ਪਾਸਾ ਨਹੀਂ ਛੱਡਦੇ ਅਤੇ ਰੱਬ ਦੀ ਬੰਦਗੀ ਵੀ ਤੁਸੀਂ ਕਰੀ ਜਾਂਦੇ ਹੋ। ਇਸੇ ਤਰ੍ਹਾਂ ਬੁਲਬੁਲ ਵੀ ਨਗਮੇ ਗਾਉਂਦੀ ਹੈ, ਪਰ ਸਾਡੀ ਸਮਝ ਵਿਚ ਨਹੀਂ ਆਉਂਦੇ। ਇਹ ਪੰਛੀ ਨੇ ਜਿਹੜੇ ਰੱਬ ਦੀ ਬੰਦਗੀ ਕਰਦੇ ਹਨ, ਅਤੇ ਅਸੀਂ, ਤੁਸੀਂ ਮਨੁੱਖ ਹੋ ਕੇ ਵੀ ਮਨੁੱਖ ਬਣਨ ਦਾ ਲਾਭ ਨਹੀਂ ਉਠਾਉਂਦੇ। ਰੱਬ ਨੇ ਸਾਨੂੰ ਬੰਦਗੀ ਕਰਨ ਵਾਸਤੇ, ਚੰਗੇ ਕੰਮ ਕਰਨ ਵਾਸਤੇ ਇਸ ਧਰਤੀ 'ਤੇ ਭੇਜਿਆ ਸੀ, ਪਰ ਸਾਨੂੰ ਤਾਂ ਉਹ ਕੰਮ ਚੰਗੇ ਹੀ ਨਹੀਂ ਲੱਗਦੇ। ਜੇ ਅਸੀਂ ਰੱਬ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਪਹਿਲਾਂ ਰੱਬ ਦੀ ਬੰਦਗੀ ਕਰਨੀ ਪਵੇਗੀ, ਤਾਂ ਹੀ ਅਸੀਂ ਵੀ ਪੰਛੀਆਂ ਵਾਂਗ ਰੱਬ ਦੀ ਭਾਸ਼ਾ ਸਮਝਣ ਲੱਗ ਪਵਾਂਗੇ।

✡

# ਸ਼ਰਧਾ ਦੀ ਝੋਲੀ

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ ਕਿ ਸਮੇਂ ਅਨੁਸਾਰ ਹਰ ਚੀਜ਼, ਹਰ ਜਗ੍ਹਾ ਤੇ ਇਥੋਂ ਤੱਕ ਕਿ ਕਈ ਧਰਮ ਵੀ ਬਦਲੇ ਜਾਂਦੇ ਹਨ। ਲੇਕਿਨ 'ਸਿੱਖ ਧਰਮ' ਇਕ ਐਸਾ ਧਰਮ ਹੈ, ਜੋ ਸਮੇਂ ਅਨੁਸਾਰ ਬਿਲਕੁਲ ਨਹੀਂ ਬਦਲਿਆ। ਅੱਜ ਦੇ ਯੁੱਗ ਵਿਚ ਵੀ ਐਸੀਆਂ ਸ਼ਖਸੀਅਤਾਂ ਹਨ ਜਿਨ੍ਹਾਂ ਵਿਚ ਸਿੱਖ ਧਰਮ ਬਹੁਤ ਜ਼ਿਆਦਾ ਹੈ। ਲੇਕਿਨ ਸਾਨੂੰ ਉਹਨਾਂ ਸ਼ਖਸੀਅਤਾਂ ਨੂੰ ਪਹਿਚਾਣਨ ਦੀ ਜ਼ਰੂਰਤ ਹੈ।

ਇਤਿਹਾਸ ਵਿਚ ਜ਼ਿਕਰ ਆਇਆ ਹੈ ਕਿ ਮੁਗ਼ਲ ਸਿਪਾਹੀ ਸਾਰੇ ਬਜ਼ੁਰਗਾਂ, ਬੱਚਿਆਂ ਨੂੰ ਬੰਦੀ ਬਣਾ ਕੇ ਲੈ ਗਏ, ਤਾਂਕਿ ਉਹ ਆਪਣੇ ਆਪ ਨੂੰ ਕਹਿਣ ਕਿ ਅਸੀਂ ਸਿੱਖ ਨਹੀਂ ਹਾਂ। ਲੇਕਿਨ ਉਹਨਾਂ ਵਿਚ ਇਕ ਲੜਕਾ ਸੀ "ਮਾਧੋ ਸਿੰਘ", ਜਿਸ ਦੀ ਉਮਰ 13 ਸਾਲ ਦੀ ਸੀ। ਉਸ ਦੀ ਮਾਂ ਨੇ ਸੂਬੇਦਾਰ ਨੂੰ ਕਿਹਾ, ਕਿ ਮੇਰਾ ਪੁੱਤਰ ਸਿੱਖ ਨਹੀਂ ਹੈ, ਇਸ ਲਈ ਤੂੰ ਉਸ ਨੂੰ ਛੱਡ ਦੇਹ। ਤੇ ਫਿਰ ਸੂਬੇਦਾਰ ਨੇ ਲੜਕੇ ਨੂੰ ਪੁੱਛਿਆ ਕਿ ਸੁਣਾ ਮਾਧੋ ਸਿੰਘ! ਤੂੰ 'ਗੁਰੂ ਗੋਬਿੰਦ ਸਿੰਘ' ਦਾ ਪੁੱਤਰ ਨਹੀਂ ਹੈਂ ? ਤੂੰ ਉਹਨਾਂ ਦਾ ਸਿੱਖ ਨਹੀਂ ਹੈਂ ? ਕਹਿੰਦਾ ਮੈਂ ਉਹਨਾਂ ਦਾ ਹੀ ਸਿੱਖ ਹਾਂ। ਲੇਕਿਨ ਸੂਬੇਦਾਰ ਮਾਧੋ ਸਿੰਘ ਨੂੰ ਕਹਿੰਦਾ, ਪਰ ਤੇਰੀ ਮਾਂ ਤੇ ਕਹਿੰਦੀ ਪਈ ਹੈ ਕਿ ਤੂੰ ਗੁਰੂ ਗੋਬਿੰਦ ਸਿੰਘ ਦਾ ਪੁੱਤਰ ਹੀ ਨਹੀਂ ਹੈਂ; ਸਿੱਖ ਹੀ ਨਹੀਂ ਹੈਂ। ਇਹ ਸੁਣ ਕੇ ਮਾਧੋ ਸਿੰਘ ਕਹਿੰਦਾ ਇਹ ਮੇਰੀ ਮਾਂ ਹੀ ਨਹੀਂ ਹੈ। ਮੇਰੀ ਮਾਂ ਹੁੰਦੀ ਤੇ ਇਹ ਸਭ ਕੁਝ ਕਹਿ ਸਕਦੀ ਸੀ। ਜਿਹੜੀ ਮੈਨੂੰ ਕਹਿੰਦੀ ਪਈ ਹੈ ਨਾ ਕਿ ਮੈਂ 'ਗੁਰੂ ਗੋਬਿੰਦ ਸਿੰਘ' ਦਾ ਸਿੱਖ ਨਹੀਂ, ਉਹ ਮੇਰੀ ਮਾਂ ਹੀ ਨਹੀਂ। ਔਰ ਮੈਂ ਗੁਰੂ ਗੋਬਿੰਦ ਸਿੰਘ ਦਾ ਹੀ ਸਿੱਖ ਹਾਂ। ਇਸ ਲਈ ਸ਼ਹੀਦ ਹੋ ਗਿਆ ਤੇ 'ਬਾਬੇ ਬੰਦਾ ਸਿੰਘ ਬਹਾਦਰ' ਦੇ ਜੀਊਂਦੇ ਦੇ ਨੇਤਰ ਕੱਢ ਦਿੱਤੇ ਸਨ। ਸਿਲਾਈਆਂ ਨਾਲ ਜੀਊਂਦੇ ਦੇ ਡੇਲੇ ਬਾਹਰ ਕੱਢ ਕੇ ਅੰਨ੍ਹਾ ਕਰ ਦਿੱਤਾ ਸੀ। ਪਰ ਜਦੋਂ ਉਹਨਾਂ ਸੀ ਨਾ ਕੀਤੀ, ਉਦੋਂ ਉਹਨਾਂ ਦੇ ਕਾਕੇ, ਉਹਦੇ ਬੱਚੇ ਦਾ ਜੰਮੂਰ ਨਾਲ ਮਾਸ ਖਿੱਚ ਕੇ ਤੇ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਪਾ ਦਿੱਤਾ, ਉਸ ਬੱਚੇ ਦੇ ਮਾਸ ਦੀ ਬੋਟੀ। ਤੇ ਇਹ ਹੱਸ ਪਏ। ਇਹ

ਵੇਖ ਕੇ ਸੂਬੇਦਾਰ ਨੇ ਪੁੱਛਿਆ ਕਿ ਤੂੰ ਹੱਸਿਆ ਕਿਉਂ ਹੈਂ ? ਤਾਂ ਉਹਨਾਂ ਕਿਹਾ ਜਦੋਂ ਮੁੰਡਾ ਵਿਆਹੁਣ ਜਾਏ ਨਾ ਤਾਂ ਸੱਸ ਉਸ ਦੇ ਮੂੰਹ ਵਿਚ ਲੱਡੂ ਪਾਉਂਦੀ ਹੈ ਤੇ ਮੈਂ ਹਾਂ ਆਜ਼ਾਦੀ ਦਾ ਲਾੜਾ, ਮੈਂ ਆਇਆ ਹਾਂ ਆਜ਼ਾਦੀ ਵਿਆਹੁਣ। ਮੁਗਲੋ, ਔਰ ਤੁਸਾਂ ਮੇਰੇ ਮੂੰਹ ਵਿਚ ਲੱਡੂ ਪਾ ਦਿੱਤਾ ਤੇ ਸਮਝੋ ਹੁਣ ਖਾਲਸੇ ਨੇ ਆਜ਼ਾਦੀ ਵਿਆਹ ਹੀ ਲੈਣੀ ਹੈ। ਫਿਰ 'ਬੰਦਾ ਸਿੰਘ' ਨੂੰ ਅੰਨ੍ਹੇ ਕੀਤਾ ਗਿਆ ਤੇ ਸੂਬੇ ਨੇ ਪੁੱਛਿਆ, "ਬੰਦਾ ! ਕਿਹੋ ਜਿਹੀ ਮੌਤ ਚੰਗੀ ਲੱਗਦੀ ਊ ?" ਤਾਂ ਅੰਨ੍ਹੇ ਹੋਏ ਨੇ ਸੂਬੇ ਨੂੰ ਆਖਿਆ ਕਿ ਜਿਹੋ ਜਿਹੀ ਮੌਤ ਤੈਨੂੰ ਆਪਣੇ ਲਈ ਚੰਗੀ ਲੱਗਦੀ ਹੈ ਨਾ ਉਹੋ ਜਿਹੀ ਮੌਤ ਮੈਨੂੰ ਦੇ ਦੇਵੀਂ। ਆਖਿਰ ਤੂੰ ਵੀ ਮਰਨਾ ਹੈ। ਇਤਿਹਾਸ ਵਿਚ ਵੀ ਜ਼ਿਕਰ ਆਇਆ ਹੈ ਸੰਗਤੋ ! ਕਿ ਜਿਸ ਤਰ੍ਹਾਂ ਬੰਦਾ ਸਿੰਘ ਨੂੰ ਮੌਤ ਮਿਲੀ ਸੀ, ਉਸੇ ਤਰ੍ਹਾਂ ਹਕੀਕਤ ਵਿਚ ਸੂਬੇਦਾਰ ਨੂੰ ਵੀ ਉਹੋ ਜਿਹੀ ਮੌਤ ਮਿਲੀ। ਬਾਬੇ ਬੰਦਾ ਸਿੰਘ ਦੇ ਨੇਤਰਾਂ ਵਿਚੋਂ ਅੱਥਰੂ ਨਹੀਂ ਨਿਕਲੇ, ਉਸ ਦੇ ਪੁੱਤਰਾਂ ਦੇ ਨੇਤਰਾਂ ਵਿਚੋਂ ਵੀ ਅੱਥਰੂ ਨਹੀਂ ਨਿਕਲੇ, ਬਲਕਿ ਗੁਰੂ ਕੇ ਭਾਣੇ ਨੂੰ ਮਿੱਠਾ ਕਰਕੇ, ਮੰਨ ਕੇ ਸ਼ਹੀਦੀ ਦੇ ਰਸਤੇ ਉਤੇ ਤੁਰਦੇ ਰਹੇ। ਔਰ ਸਾਹਿਬ ਚਿ ਪਾਤਸ਼ਾਹ 'ਨਾਨਕ-ਨਿਰੰਕਾਰੀ' ਜੀ ਫੁਰਮਾਉਂਦੇ ਨੇ :

*"ਤਿਨ ਬਲਿਹਾਰੈ ਜਾਇ,*
*ਨਾਨਕ ਤਿਨ ਬਲਿਹਾਰੈ ਜਾਇ ॥*
*ਤਿਨ ਬਲਿਹਾਰੈ ਜਾਇ*
*ਨਾਨਕ ਤਿਨ ਬਲਿਹਾਰੈ ਜਾਇ ॥"*

ਇਤਿਹਾਸ ਵਿਚ ਜ਼ਿਕਰ ਆਇਆ ਹੈ ਬੱਚੀਓ ! ਕਿ ੧੪੦੦ ਸਿੱਖਾਂ ਵਿਚੋਂ ਇਕ ਨਹੀਂ ਕੰਬਿਆ। ਮੈਨੂੰ ਜਦੋਂ ਕਦੇ ਵੀ ਇਹ ਕਿੱਸਾ ਯਾਦ ਆਉਂਦਾ ਹੈ ਤਾਂ ਨਾਲ ਇਕ ਮੁਸਲਮਾਨ ਦੋਸਤ ਵੀ ਚੇਤੇ ਆਉਂਦਾ ਹੈ। ਉਹ ਕਹਿੰਦਾ ਹੈ:

*"ਦਾਤ ਦੀ ਹੈ ਗਰਦਿਸ਼ੇ ਦੌਰਾਨ,*
*ਜ਼ਿੰਦਗੀ ਇਹਤਰਾਮ ਕਰਤੀ ਹੈ।*
*ਇਸ਼ਕ ਜਬ ਮੌਤ ਸੇ ਉਲਝਤਾ ਹੈ,*
*ਤੋ ਮੌਤ ਝੁੱਕ ਕਰ ਸਲਾਮ ਕਰਤੀ ਹੈ।"*

ਮੌਤ ਸਿਕੱਸ਼ਤ ਖਾ ਜਾਂਦੀ ਹੈ, ਸੱਚੇ ਪ੍ਰੇਮ ਦੇ ਸਾਹਮਣੇ। ਦਿਆਲੇ ਨੂੰ ਜਦੋਂ ਉਬਾਲ ਦਿੱਤਾ ਗਿਆ ਤਾਂ ਗੁਰੂ ਤੇਗ ਬਹਾਦਰ ਨੇ ਸੀਖਾਂ ਵਾਲੇ ਪਿੰਜਰੇ ਤੋਂ ਪੁੱਛਿਆ, "ਦਿਆਲਿਆ, ਪੀੜ ਨਹੀਂ ਹੁੰਦੀ ? ਉਬਲਦੇ ਪਾਣੀ ਵਿਚ ਤੈਨੂੰ ਬੈਠਾ ਦਿੱਤਾ ਗਿਆ ਤੇ ਉਪਰੋਂ ਢੱਕਣ ਦੇ ਦਿੱਤਾ ਗਿਆ, ਤੈਨੂੰ ਪੀੜ ਨਹੀਂ ਹੁੰਦੀ ?" ਕਹਿਣ ਲੱਗਾ ਮਹਾਰਾਜ ਪੰਜਵੇਂ ਜਾਮੇ ਵਿਚ ਤਾਂ ਤੁਸੀਂ ਹੀ ਆਏ ਸੀ, ਔਰ

ਤੁਸਾਂ ਵੀ ਦੇਗ ਵਿਚ ਚਾਰ ਉਬਾਲੇ ਖਾ ਕੇ ਜਿਹੜਾ ਸਾਨੂੰ ਸਬਕ ਪੜ੍ਹਾਇਆ ਸੀ ਨਾ, ਉਹ ਅਸੀਂ ਪੰਜਵੇਂ ਜਾਮੇ ਤੋਂ ਪੜ੍ਹਨ ਲੱਗ ਪਏ ਤੇ ਮਹਾਰਾਜ ਹੁਣ ਇਹ ਭਾਵੇਂ ਨੌਵਾਂ ਜਾਮਾ ਹੈ ਪਰ ਜੋਤ ਤੇ ਉਹੋ ਹੀ ਹੈ ਨਾ, ਬੱਸ ਕਾਇਆਂ ਦਾ ਹੀ ਹੇਰ-ਫੇਰ ਹੈ ਨਾ। ਹੁਣ ਅਸੀਂ ਤੁਹਾਨੂੰ ਇਹ ਦੱਸ ਰਹੇ ਹਾਂ ਕਿ ਅਸੀਂ ਤੁਹਾਡਾ ਪੜ੍ਹਾਇਆ ਹੋਇਆ ਸਬਕ ਭੁਲੇ ਨਹੀਂ ਹਾਂ। ਭਾਈ ਦਿਆਲਾ ਜੀ ਦੇ ਸਬੰਧ ਵਿਚ ਤੁਸੀਂ ਪਰਵਾਨਾ ਜੀ ਕੋਲੋਂ ਤਾਂ ਸੁਣ ਹੀ ਲਿਆ ਹੋਵੇਗਾ ਕਿ 'ਭਾਈ ਮਨੀ ਸਿੰਘ' ਸਾਹਿਬ ਦਾ ਇਹ ਸਕਾ ਭਰਾ ਸੀ। ਵੈਸੇ ਭਾਈ ਮਨੀ ਸਿੰਘ ਜੀ ੧੨ ਭਰਾ ਸਨ। ਔਰ ੧੨ ਵਿਚੋਂ ੧੦ ਸ਼ਹੀਦ ਹੋਏ ਨੇ ੧੦। ਕਿੰਨੇ ਭਾਗਾਂ ਵਾਲੀ ਉਹ ਮਾਂ ਹੋਵੇਗੀ, ਕਿੰਨਾ ਚੰਗਾ ਉਹਦਾ ਪਵਿੱਤਰ ਦੁੱਧ ਹੋਵੇਗਾ! ਭਾਈ ਸਾਹਿਬ ਦੇ ਪਿਉ ਦੀ ਕਮਾਈ ਕਿੰਨੀ ਪਵਿੱਤਰ ਹੋਵੇਗੀ! ਜਿਸ ਦੀ ਕਮਾਈ ਦੇ ਦੱਸ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜ ਵਿਚ ਰਲ ਕੇ ਸ਼ਹੀਦ ਹੋਏ ਤੇ ਪਿਉ ਦੀਆਂ ਅੱਖਾਂ ਵਿਚੋਂ ਅੱਥਰੂ ਨਹੀਂ ਨਿਕਲੇ। ਭਾਈ ਮਨੀ ਸਿੰਘ ਜੀ ਦੇ ੧੦ ਪੁੱਤਰ ਸਨ। ਜਿਸ ਨੇ ਹਾਥੀ ਦੇ ਮੱਥੇ ਵਿਚ ਬਰਛਾ ਮਾਰਿਆ ਸੀ, ਬਚਿੱਤਰ ਸਿੰਘ ਉਹ ਭਾਈ ਮਨੀ ਸਿੰਘ ਜੀ ਦਾ ਹੀ ਪੁੱਤਰ ਸੀ। ਦਸ ਸਕੇ ਭਰਾ ਸਨ ਔਰ ਉਹਨਾਂ ਵਿਚੋਂ ਸੱਤ ਸ਼ਹੀਦ ਹੋਏ। ਇਕ ਖਾਨਦਾਨ ਦੇ ਇੰਨੇ ਆਦਮੀ ਸ਼ਹੀਦ ਹੋ ਜਾਣੇ, ਤੇ ਫਿਰ ਖਾਨਦਾਨ ਦਾ ਤਾਂ ਵੀ ਸਿੱਖੀ ਵੱਲੋਂ ਮੂੰਹ ਨਹੀਂ ਮੁੜਿਆ। ਧੰਨ ਬਾਬਾ ਨਾਨਕ ਜਿਹੜਾ ਪੂਰਨੇ ਪਾ ਕੇ ਚਲਾ ਗਿਆ:

*"ਤਿਨ ਬਲਿਹਾਰੈ ਜਾਇ,*
*ਨਾਨਕਾ ਤਿਨ ਬਲਿਹਾਰੈ ਜਾਇ ॥*

ਲਾਹੌਰ ਵਿਚ ਹੋਈ SIKH EDUCATIONAL CONFERENCE". ਤਮਾਮ ਸਿੱਖ ਰਾਜਾਂ ਦੇ ਰਾਜੇ ਮੌਜੂਦ ਸਨ। Sir : Ganga Ram ਮੌਜੂਦ ਸੀ, ਸ. ਜੋਗਿੰਦਰ ਸਾਹਿਬ ਵੀ ਮੌਜੂਦ ਸਨ, ਮਜੀਠੀਆ ਸਾਹਿਬ ਵੀ ਮੌਜੂਦ ਸਨ ਤੇ ਸ੍ਰੀ ਮਾਨ ਸੰਤ ਅਤਰ ਸਿੰਘ ਵੀ ਮੌਜੂਦ ਸਨ ਤੇ ਜੋਗੀ ਅੱਲਾ ਯਾਰ ਖਾਂ ਨੇ ਦੋ ਚੀਜ਼ਾਂ ਲਿਖੀਆਂ ਸਨ।

*"ਗੰਜੇ ਸ਼ਹੀਦਾਂ,*
*ਸ਼ਹੀਦਾਨੇ ਵਫਾ।"*

ਮਾਨ ਸਿੰਘ ਜੀ ਝੌਰ ਕਹਿੰਦੇ ਨੇ ਇਹ ਮੇਰਾ ਨੇਤਰਾਂ ਨਾਲ ਵੇਖਿਆ ਹੋਇਆ ਵਾਕਿਆ ਹੈ। ਜਿਸ ਵੇਲੇ ਜੋਗੀ ਅੱਲਾ ਯਾਰ ਖਾਂ ਨੇ ਪੜ੍ਹ ਕੇ ਸੁਣਾਏ ਨਾ ਉਹ ਦੋਵੇਂ ਤੇ ਮੈਂ ਵੇਖਿਆ ਮਹਾਰਾਜਾ ਪਟਿਆਲਾ ਸਾਹਿਬ ਨੇ ਦੂਜੀ ਵੇਰਾਂ ਰੋਂਦਿਆਂ-ਰੋਂਦਿਆਂ ਉਹ ਰੁਮਾਲ ਬਦਲਿਆ ਸੀ। ਮਹਾਰਾਜਾ ਸਾਹਿਬ ਨਾਭਾ,

ਇਉਂ ਮਾਲੂਮ ਹੁੰਦਾ ਸੀ ਕਿ ਇਹ ਹਾਲੋ-ਬੇਹਾਲ ਹੋ ਗਏ ਨੇ । ਕਿੰਨਾ ਵੈਰਾਗ ਸੀ ਉਹਨਾਂ ਪੁਸਤਕਾਂ ਵਿਚ ਔਰ ਜਿੰਨੇ ਬਾਗਬਾਨ ਪੁਰੇ ਦੇ ਮੁਸਲਮਾਨ ਸਨ, ਉਹ ਸਾਰੇ ਅੱਲਾ ਯਾਰ ਖਾਂ ਨਾਲ ਗੁੱਸੇ ਹੋ ਗਏ ਕਿ ਇਹ ਕਾਫਰ ਹੈ । ਗੁਰੂ ਗੋਬਿੰਦ ਸਿੰਘ ਦੇ ਪੁੱਤਾਂ ਦੀ ਤੇ ਗੁਰੂ ਗੋਬਿੰਦ ਸਿੰਘ ਦੀ ਇੰਨਾ ਤਾਰੀਫ । ਉਹਨਾਂ ਸੜਿਆਂ ਹੋਇਆਂ ਨੇ ਅਗਲੇ ਜੁੰਮੇ ਮਸੀਤੇ ਬੈਠ ਕੇ ਅੱਲਾ ਯਾਰ ਖਾਂ ਨੂੰ ਕਾਫਰ ਦਾ ਫਤਵਾ ਲਾ ਦਿੱਤਾ ਕਿ ਇਹ ਮਸੀਤੇ ਨਹੀਂ ਵੜ ਸਕਦਾ । ਔਰ ਕਈ ਵਰ੍ਹੇ ਅੱਲਾ ਯਾਰ ਖਾਂ ਮਸੀਤੇ ਨਹੀਂ ਆਇਆ । ਔਰ ਜਦੋਂ ਬੁੱਢਾ ਹੋ ਗਿਆ ਤੇ ਜੁੰਮੇ ਵਾਲੇ ਦਿਨ ਕੋਈ ਅੱਠਾਂ-ਦਸਾਂ ਦਾ ਗਰੁੱਪ ਗਿਆ ਤੇ ਇਕ ਰਾਹੀਂ ਸੀ, ਬੜਾ ਲੰਬਾ ਜਿਹਾ ਤੇ ਸਿਰ ਵਿਚ ਲਾਈ ਹੋਈ ਸੀ ਮਹਿੰਦੀ ਔਰ ਜਾ ਕੇ ਅੱਲਾ ਯਾਰ ਖਾਂ ਨੂੰ ਕਿਹਾ ਕਿ ਅੱਜ ਜੁੰਮੇ ਦਾ ਦਿਨ ਹੈ ਤੇ ਚੱਲ ਮਸੀਤੇ ! ਨਮਾਜ਼ ਪੜ੍ਹ ਤਾਂਕਿ ਤੇਰਾ ਕੁਫਰ ਬਖਸ਼ਿਆ ਜਾਏ, ਕਿਉਂਕਿ ਤੂੰ ਕਾਫਰ ਹੈਂ ਤੇ ਹੱਸ ਕੇ ਕਹਿਣ ਲੱਗਾ, ਬਾਬਾ, ਮਸੀਤੇ ਜਾਣ ਤੋਂ ਤਾਂ ਮੇਰੀ ਇਨਕਾਰੀ ਨਹੀਂ । ਲੇਕਿਨ ਜਿਸ ਦਿਨ ਦਾ ਤੁਸੀਂ ਮੈਨੂੰ ਫਤਵਾ ਲਾਇਆ ਹੈ ਨਾ ਕਾਫਰ ਦਾ ਤੇ ਨਮਾਜ਼ ਮੈਂ ਨਹੀਂ ਛੱਡੀ, ਬਲਕਿ ਮੈਂ ਘਰ ਹੀ ਪੜ੍ਹ ਲੈਂਦਾ ਹਾਂ ਤੇ ਮਸੀਤੇ ਜਾਣ ਵੱਲੋਂ ਵੀ ਮੇਰੀ ਇਨਕਾਰੀ ਨਹੀਂ, ਪਰ ਮੈਂ ਮਸੀਤੇ ਮਾਫੀ ਮੰਗਣ ਨਹੀਂ ਜੇ ਜਾਣਾ । ਕਿਉਂਕਿ ਮੈਂ ਪਾਪ ਨਹੀਂ ਕੀਤਾ, ਮੈਂ ਤਾਂ ਸਚਾਈ ਲਿਖੀ ਹੈ । ਔਰ ਕਦੇ ਇਸ ਦੇ ਬਚਨ ਕੰਨਾਂ ਵਿਚ ਪੈ ਜਾਣ ਨਾ ਤੇ ਸੱਚੀ-ਮੁੱਚੀ ਨੇਤਰ ਭਰ ਆਉਂਦੇ ਨੇ । ਕਹਿੰਦੇ ਨੇ ਚਮਕੌਰ ਦੇ ਕਿਲ੍ਹੇ ਵਿਚ ਸਾਰੇ ਸਿੰਘ ਸੁੱਤੇ ਪਏ ਨੇ । ਕੋਈ ਕਿਸ ਤਰ੍ਹਾਂ ਪਿਆ ਹੋਇਆ ਹੈ ਤੇ ਕੋਈ ਕਿਸ ਤਰ੍ਹਾਂ । ਔਰ ਅੱਲਾ ਯਾਰ ਖਾਂ ਕਹਿੰਦਾ ਹੈ :

***"ਚੂਮਾਂ ਕਭੀ ਦਹਿਨ"***

ਅਰਥਾਤ ਜੇ ਕਿਸੇ ਦੇ ਸਿਰ ਵੱਲੋਂ ਦੀ ਲੰਘੇ ਨਾ ਗੁਰੂ ਗੋਬਿੰਦ ਸਿੰਘ ਸਾਹਿਬ ਚਮਕੌਰ ਦੇ ਕਿਲ੍ਹੇ ਵਿਚ ਤੇ :

***"ਚੂਮਾਂ ਕਭੀ ਦਹਿਨ"***

ਅਰਥਾਤ ਉਸ ਸਿੰਘ ਦਾ ਮੂੰਹ ਚੁੰਮਿਆ, ਸਿੱਖ ਦਾ ਮੱਥਾ ਚੁੰਮਿਆ, ਸਿੱਖ ਦੀਆਂ ਸ਼ਾਹ-ਰੱਗ ਦੀਆਂ ਨਾੜਾਂ ਚੁੰਮੀਆਂ । ਕਿਉਂਕਿ ਸਿੱਖਾਂ ਭਲਕੇ ਦੁਸ਼ਮਣ ਦੀ ਤੇਗ ਦਾ ਵਾਰ ਆਪਣੇ ਤੇ ਝੱਲਣਾ ਹੈ, ਦੇਸ਼ ਦੀ ਆਜ਼ਾਦੀ ਖਾਤਿਰ ! ਇਸ ਲਈ ਤੇਰੇ ਗਲੇ ਦੀਆਂ ਨਾੜਾਂ ਧੰਨ, ਤੇਰਾ ਮਸਤਕ ਧੰਨ, ਤੇਰਾ ਚਿਹਰਾ ਵੀ ਧੰਨ, ਜਿਸ ਉਪਰ ਲਾਲੀਆਂ ਚੜ੍ਹਨੀਆਂ ਨੇ ।

***"ਚੂਮੇ ਕਭੀ ਦਹਿਨ"***

ਗੁਰੂ ਗੋਬਿੰਦ ਸਿੰਘ ਜੀ ਜੇ ਸਿਰ ਵੱਲੋਂ ਦੀ ਲੰਘੇ ਤਾਂ ਆਪਣੇ ਸਿੱਖ ਦਾ

ਸਿਰ ਚੁੰਮਿਆ ।

*"ਚੂਮਾ ਕਭੀ ਦਹਿਨ,*
*ਗਲੂ ਚੂਮਨੇ ਬੈਠੇ ।"*

ਔਰ ਜੇ ਸਿੱਖ ਦੇ ਚਰਨਾਂ ਵੱਲੋਂ ਦੀ ਲੰਘੇ, ਪੈਰਾਂ ਵੱਲੋਂ ਦੀ ਲੰਘੇ ਤਾਂ ਉਸ ਦੇ ਚਰਨ ਚੁੰਮੇ। ਉਸ ਦੇ ਪੈਰਾਂ ਨੂੰ ਪਿਆਰ ਦਿੱਤਾ। ਸਿੱਖਾ ਧੰਨ ਨੇ ਤੇਰੇ ਪੈਰ ਜਿਨ੍ਹਾਂ ਭਲ ਕੇ ਦੁਸ਼ਮਣ ਤੇ ਟੁੱਟ ਕੇ ਵਾਰ ਕਰਨਾ ਹੈ। ਦੇਸ਼ ਦੀ ਆਜ਼ਾਦੀ ਖਾਤਿਰ ਲੜਦਿਆਂ-ਲੜਦਿਆਂ ਆਪਣੇ ਖ਼ੂਨ ਦਾ ਇਕ ਕਤਰਾ ਵੀ ਬਾਕੀ ਨਾ ਰੱਖ ਕੇ, ਬਲਕਿ ਕੁਰਬਾਨ ਕਰਕੇ ਕਲ੍ਹ ਨੂੰ ਇਸੇ ਕੌਲਸਰ ਦੀ ਜ਼ਮੀਨ ਤੇ ਸੌਂ ਜਾਣਾ ਹੈ। ਇਸ ਲਈ ਮੈਂ ਤੇਰੇ ਚਰਨ ਚੁੰਮਣਾ ਹਾਂ ਤੇ ਅੱਗੇ ਜਾ ਕੇ ਅੱਲਾ ਯਾਰ ਖਾਂ ਨੇ ਲਿਖਿਆ ਹੈ ਕਿ ਬੜੇ ਪੀਰ-ਪੈਗੰਬਰ ਆਏ, ਪਰ ਆਪਣੀ ਹਕੂਮਤ ਨਾਲ ਪਿਆਰ ਜਿਹੋ ਜਿਹਾ ਗੁਰੂ ਗੋਬਿੰਦ ਸਿੰਘ ਨੇ ਕੀਤਾ ਹੈ, ਉਹੋ ਜਿਹਾ ਕਿਸੇ ਨੇ ਨਹੀਂ ਕੀਤਾ ਤੇ ਯਕੀਨ ਜਾਨੋ ਕਿਸੇ ਨੇ ਨਹੀਂ ਕੀਤਾ। ਬਲਕਿ ਆਪ ਖਾਲਸਾ ਸਾਜ ਕੇ ਫਿਰ ਖਾਲਸੇ ਅੱਗੇ ਹੱਥ ਜੋੜਨੇ :

*"ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ"*

ਆਪ ਖਾਲਸੇ ਨੂੰ ਅੰਮ੍ਰਿਤ ਦੇ ਕੇ, ਛਕਾ ਕੇ, ਫਿਰ ਉਹਨਾਂ ਅੱਗੇ ਹੱਥ ਜੋੜ ਕੇ ਖਲੋ ਜਾਣਾ ਤੇ ਕਹਿਣਾ, ਮੈਂ ਅਜੇ ਗੋਬਿੰਦ ਰਾਇ ਹਾਂ, ਔਰ ਮੈਨੂੰ ਗੁਰੂ 'ਗੋਬਿੰਦ ਸਿੰਘ' ਬਣਾ ਦਿਉ। ਇੰਨਾ ਕੁਝ ਕਰਕੇ ਤੇ ਫਿਰ ਖਾਲਸੇ ਦੀ ਉਪਮਾ ਆਪਣੀ ਰਸਨਾ ਨਾਲ ਗਾਉਂਦਿਆਂ-ਗਾਉਂਦਿਆਂ ਇਹ ਨਹੀਂ ਕਿਹਾ ਕਿ ਖਾਲਸਾ ਮੈਂ ਬਣਾਇਆ ਹੈ। ਬਲਕਿ ਇਹ ਕਿਹਾ ਹੈ :

*"ਖਾਲਸਾ ਅਕਾਲ ਪੁਰਖ ਕੀ ਫ਼ੌਜ ॥*
*ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ ॥"*

ਚਾਰੇ ਪੁੱਤਰ ਸ਼ਹੀਦ ਕਰਵਾ ਕੇ, ਮਾਂ-ਪਿਉ ਸ਼ਹੀਦ ਕਰਵਾ ਕੇ, ਸਿੱਖਾਂ ਨੂੰ ਕੁਰਬਾਨ ਕਰ ਦਿੱਤਾ। ਮੈਂ ਜੋਗੀ ਅੱਲਾ ਯਾਰ ਖਾਂ ਦਾ ਜ਼ਿਕਰ ਕਰ ਰਿਹਾ ਸਾਂ, ਉਹ ਕਹਿਣ ਲੱਗਾ, ਬਾਬਾ! ਮੈਂ ਮਸੀਤੇ ਉਂਝ ਚਲਾ ਜਾਵਾਂਗਾ, ਪਰ ਮੈਂ ਮਸੀਤੇ ਮਾਫੀ ਮੰਗਣ ਨਹੀਂ ਜਾਣਾ। ਉਹ ਜਿਹੜਾ ਮਹਿੰਦੀ ਵਾਲਾ ਸੀ ਨਾ, ਲੰਬਾ ਜਿਹਾ ਰਾਹੀ, ਉਹ ਖਿਝ ਗਿਆ। ਔਰ ਕਹਿਣ ਲੱਗਾ, "ਓ ਅੱਲਾ ਯਾਰਾ! ਫਿਰ ਕਾਫਰ ਹੋ ਕੇ ਹੀ ਮਰਨਾ ਈ ?" ਫਿਰ ਹੱਸ ਪਿਆ। ਕਹਿਣ ਲੱਗਾ ਬਾਬਾ ਜੇ ਮੈਂ ਕਾਫਰ ਹੋਵਾਂਗਾ ਤਾਂ ਹਜ਼ਰਤ ਮੁਹੰਮਦ ਵੱਲੋਂ ਹੋਵਾਂਗਾ। ਔਰ ਗੁਰੂ ਗੋਬਿੰਦ ਸਿੰਘ ਦੀ ਗੋਦ ਵੀ ਮੇਰੇ ਵਾਸਤੇ ਖਾਲੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਮੈਨੂੰ ਆਪਣੀ ਗਲਵਕੜੀ ਵਿਚ ਲੈ ਲਵੇਗਾ। ਇਸ ਲਈ ਮੈਂ ਨਹੀਂ ਸਿਦਕ ਡੋਲਣਾ, ਮੈਂ ਨਹੀਂ

ਝੂਠ ਬੋਲਣਾ। ਇਸ ਲਈ ਮੈਂ ਮਾਫ਼ੀ ਮੰਗਣ ਨਹੀਂ ਜਾਣਾ।

*"ਤਿਨ ਬਲਿਹਾਰੈ ਜਾਇ ਨਾਨਕ*
*ਤਿਨ ਬਲਿਹਾਰੈ ਜਾਇ ॥*
*ਤਿਨ ਬਲਿਹਾਰੈ ਜਾਇ ਨਾਨਕ*
*ਤਿਨ ਬਲਿਹਾਰੈ ਜਾਇ ॥*

(ਪੰਨਾ ੧੪੧੦)

*"ਤੇਰੇ ਦਰਬਾਰ ਕੀ ਆਹਲੀ,*
*ਨਿਰਾਲੀ ਸ਼ਾਨ ਯੇ ਦੇਖੀ।*
*ਕਿ ਸਦਾਕਤ ਭੀ ਤੇਰੀ ਗਲੀਓਂ ਕੇ*
*ਚੱਕਰ ਕਾਟਤੀ ਦੇਖੀ।*
*ਝੁਕਾਇਆ ਜਿਸ ਨੇ ਭੀ ਸਿਰ,*
*ਤੇਰੇ ਦਰਬਾਰ ਮੇਂ ਐ ਮੇਰੇ*
*ਮਾਲਿਕ,*
*ਤੁਝੇ ਦੇਤਾ ਨਹੀਂ ਦੇਖਾ,*
*ਲੇਕਿਨ ਝੋਲੀ ਭਰੀ ਦੇਖੀ।"*

ਦੇਣ ਵਾਲੇ ਦਾਤਿਆ ਆਪ ਤੇ ਤੂੰ ਭਾਵੇਂ ਲੱਭੇ ਨਾ ਲੱਭੇ, ਲੇਕਿਨ ਜਿਹੜਾ ਤੇਰੇ ਦਰਬਾਰ ਤੇ ਝੁਕ ਜਾਏ ਨਾ, ਉਹਦੀ ਤੂੰ ਝੋਲੀ ਭਰ ਦੇਨਾ ਹੈਂ। ਇਸੇ ਤਰ੍ਹਾਂ 'ਰਾਇ ਬੁਲਾਰ' ਨਾਨਕ ਜਪਦਿਆਂ-ਜਪਦਿਆਂ ਜੰਗਲਾਂ ਵੱਲ ਚਲਾ ਗਿਆ। ਕਾਜ਼ੀ ਮੌਲਾਨੇ ਨੇ ਲੱਭਿਆ ਉਸ ਨੂੰ ਤੀਜੇ ਕੁ ਦਿਨ। ਫਿਰ ਮੌਲਾਨਾ ਗੱਲੀਂ ਪੈ ਗਿਆ ਤੇ ਕਹਿਣ ਲੱਗਾ, ਰਾਇ ਜੀ! ਤੁਸੀਂ ਕੁਰਾਨ ਦੇ ਹਾਫਿਜ਼ ਹੋ, ਇਧਰ ਮਿਲਾਪ ਕਰਦੇ ਹੋ, ਜੁੰਮੇ ਦੀ ਦੇਗ ਵੰਡਦੇ ਹੋ। ਇਸ ਲਈ ਇਹ ਤੁਹਾਨੂੰ ਕੀ ਹੋ ਗਿਆ? ਇਕ ਹਿੰਦੂਆਂ ਦੇ ਮੁੰਡੇ ਪਿੱਛੇ ਤੁਸੀਂ ਲੱਗ ਗਏ ਤੇ ਰਾਇ ਬੁਲਾਰ ਨੇ ਛੇਤੀ ਨਾਲ ਕਾਜ਼ੀ ਨੂੰ ਰੋਕ ਦਿੱਤਾ ਤੇ ਕਿਹਾ, ਕਾਜ਼ੀ! ਜੋ ਕੁਝ ਕਹਿ ਦਿੱਤਾ ਉਹ ਠੀਕ ਹੈ, ਲੇਕਿਨ ਅੱਗੋਂ ਕੁਝ ਨਾ ਕਹੀਂ। ਤੂੰ ਮੇਰੇ ਨਿਰੰਕਾਰੀ ਦੇ ਖਿਲਾਫ ਕੋਈ ਰੁੱਖਾ ਲਫਜ਼ ਨਾ ਕਹਿ ਦੇਵੀਂ। ਕਾਜ਼ੀ ਹੈਰਾਨ ਹੋ ਕੇ ਕਹਿਣ ਲੱਗਾ, "ਰਾਇ ਜੀ, ਹੈਂ......।" ਤੇ ਰਾਇ ਕਹਿਣ ਲੱਗਾ ਅਗੋਂ:

*"ਗੁਰੂ ਜੀ ਬੜੇ ਮਰਦ-ਮਰਦੇ ਖੁਦਾ ਹੈਂ।*
*ਸਿਖਾਵਤ ਕੇ ਪੁਤਲੇ ਹੈਂ,*
*ਬੜੇ ਮੁਕਤ ਦਾਅ ਹੈਂ।*
*ਵੋਹ ਹਰੇਕ ਮਰਜ਼ ਕੀ ਮੁਝਰਤ ਦਵਾ ਹੈਂ।*

***ਵੋਹ ਕਾਅਬਾ ਸਿਫਤ ਹੈਂ ।***
***ਵੋਹ ਜ਼ਾਹਿਰ ਹੈਂ ਇਨਸਾਨ,***
***ਲੇਕਿਨ ਬਾਤੇ ਖ਼ੁਦਾ ਹੈਂ ।"***

ਵੇਖਣ ਨੂੰ ਭਾਵੇਂ ਤੈਨੂੰ ਮਨੁੱਖਾਂ ਵਰਗੀ ਉਹਨਾਂ ਦੀ ਸੂਰਤ ਨਜ਼ਰ ਆਉਂਦੀ ਹੈ, ਲੇਕਿਨ ਉਹ ਅੰਦਰੋਂ ਰੱਬ ਨੇ । ਇਸ ਲਈ ਤੇਰੀਆਂ ਅੱਖਾਂ ਉਹਨਾਂ ਨੂੰ ਨਹੀਂ ਪਹਿਚਾਣ ਸਕਦੀਆਂ, ਤੇਰੇ ਨੇਤਰ ਉਹਨਾਂ ਨੂੰ ਨਹੀਂ ਪਹਿਚਾਣ ਸਕਦੇ । ਇਹ ਤਾਂ ਕਿਤੇ ਲਹਿਣੇ ਦੇ ਨੇਤਰ ਹੋਣ, ਜਿਹੜੇ ਉਹਨਾਂ ਨੂੰ ਵੇਖ ਸਕਦੇ ਨੇ, ਉਹਨਾਂ ਨੂੰ ਸਮਝ ਸਕਦੇ ਨੇ, ਉਹਨਾਂ ਨੂੰ ਪਹਿਚਾਣ ਸਕਦੇ ਨੇ । ਜਿਨ੍ਹਾਂ ਨੇ ਸਿੱਖੀ ਕਮਾਈ ਹੈ ਨਾ ਭਲਾ ਉਹਨਾਂ ਦੇ ਜੀਵਨ ਵੱਲ ਸਾਰੇ ਧਿਆਨ ਮਾਰੀਏ । ਸਾਰਾ ਦਿਨ ਮਜ਼ੂਰੀ ਕੀਤੀ ਤੇ ਮਜ਼ੂਰੀ ਵੀ ਲੱਕ ਤੋੜਵੀਂ । ਲੋਕਾਂ ਦੀਆਂ ਵੱਡੀਆਂ-ਵੱਡੀਆਂ ਗੱਠੜੀਆਂ ਚੁੱਕ ਕੇ ਤਿੰਨ-ਤਿੰਨ ਮੰਜ਼ਲਾਂ ਚੜ੍ਹਨਾ । ਫਿਰ ਇੰਨੀ ਕਰੜੀ ਮਜ਼ੂਰੀ ਦੇ ਬਾਅਦ ਤਿੰਨ ਪੈਸੇ ਰਾਤ ਨੂੰ ਮਿਲੇ ਤੇ ਲੈ ਕੇ ਤਿੰਨ ਪੈਸੇ ਲਹਿਣੇ ਦੀ ਦੁਕਾਨ ਤੇ ਚਲਾ ਗਿਆ । ਇਸ ਤੋਂ ਭਾਵ ਹੈ ਕਿ ਗੁਰੂ ਕਾ ਸਿੱਖ ਅਮਲੀ ਜੀਵਨ ਦਾ ਹੈ । ਸਿਮਰਨ-ਅਭਿਆਸ ਦਾ ਮਾਲਕ ਹੈ ।

'ਸਿੱਖੀ' ਕੋਈ ਅਫਸਾਨਾ ਨਹੀਂ, ਸਿੱਖੀ ਕੋਈ ਨਾਵਲ ਨਹੀਂ, ਸਿੱਖੀ ਸ਼ੈਕਸਪੀਅਰ ਦਾ ਲਿਖਿਆ ਹੋਇਆ ਕੋਈ ਨਾਟਕ ਨਹੀਂ । ਇਹ ਤਾਂ ਇਕ ਬੜੀ ਅਜੀਬ ਜਿਹੀ ਚੀਜ਼ ਹੈ, ਜਿਸ ਨੂੰ ਸਮਝਣੋਂ ਅਸੀਂ ਕਾਸਿਰ ਹੋ ਗਏ ਹਾਂ । ਔਰ ਜਾ ਕੇ ਉਸ ਨੇ ਲਹਿਣੇ ਨੂੰ ਆਖਿਆ, "ਲਹਿਣਿਆ ! ਇਕ ਮੈਂ ਹਾਂ, ਇਕ ਮੇਰੀ ਇਸਤਰੀ ਹੈ ਤੇ ਮੇਰੀ ਇਸਤਰੀ ਦੀ ਗੋਦ ਵਿਚ ਢਾਈ ਵਰ੍ਹੇ ਦਾ ਬੱਚਾ ਹੈ । ਅਜੇ ਦੁੱਧ ਪੀਂਦਾ ਹੈ । ਔਰ ਮੈਂ ਸਵੇਰ ਦਾ ਭੁੱਖਾ ਹੀ ਮਜ਼ੂਰੀ ਕਰਨ ਚਲਾ ਗਿਆ ਸਾਂ, ਰਾਤੀਂ ਰੋਟੀ ਖਾਧੀ ਸੀ । ਲੇਕਿਨ ਸਵੇਰ ਜੋਗਾ ਆਟਾ ਘਰ ਹੈ ਨਹੀਂ। ਜਿਨ੍ਹਾਂ ਨੇ ਸਿੱਖੀ ਕਮਾਈ ਹੈ, ਇਹ ਉਹਨਾਂ ਦੀ ਹਾਲਤ ਬਿਆਨ ਕਰ ਰਹੇ ਨੇ 'ਮਾਨ ਸਿੰਘ ਜੀ ਝੌਰ' । ਅਸੀਂ ਤਾਂ ਹੁਣ ਸੁੱਖ ਨਾਲ ਕਾਂਟੇ ਛੁਰੀਆਂ ਨਾਲ ਖਾਂਦੇ ਹਾਂ । ਅਸੀਂ ਤੇ ਹੁਣ ਵਾਹਿਗੁਰੂ ਦੀ ਕ੍ਰਿਪਾ ਨਾਲ ਫਲੈਟਾਂ ਵਿਚ ਰਹਿੰਦੇ ਹਾਂ, ਪਰ ਜਿਨ੍ਹਾਂ ਨੇ ਕੁਰਬਾਨੀ ਕੀਤੀ ਹੈ ਸਾਡੇ ਵਾਸਤੇ ਮੈਂ ਉਹਨਾਂ ਦੀ ਗੱਲ ਕਰਦਾ ਪਿਆ ਹਾਂ । ਤਿੰਨ ਜੀਅ ਹਾਂ, ਭੁੱਖੇ ਹੀ ਸੌਂ ਗਏ ਸਾਂ, ਸਵੇਰ ਦੀ ਮਜ਼ੂਰੀ ਕਰਦਾ ਪਿਆ ਹਾਂ, ਇਸਤਰੀ ਮੇਰੀ ਮੈਨੂੰ ਉਡੀਕਦੀ ਪਈ ਹੈ । ਇਸ ਲਈ ਇਹ ਲੈ ਪੈਸੇ ਤਿੰਨ ਔਰ ਤਿੰਨਾਂ ਪੈਸਿਆਂ ਦਾ ਜਿੰਨਾ ਸ਼ੀਦਾ ਆਉਂਦਾ ਹੈ ਨਾ ਓਨਾ ਦੇ-ਦੇ। ਇਹ ਵੇਖ ਕੇ ਲਹਿਣਾ ਸੋਚੀਂ ਪੈ ਗਿਆ ਤੇ ਸੋਚਣ ਲੱਗ ਪਿਆ ਕਿ ਤਿੰਨ ਜੀਅ, ਪੈਸੇ ਤਿੰਨ, ਔਰ ਰਾਤ ਤੇ ਸਵੇਰ ਦੇ ਵੀ ਭੁੱਖੇ । ਹੁਣ ਜਾ ਕੇ ਜੇ ਪ੍ਰਸ਼ਾਦ ਛਕ

ਕੇ ਸੌਂ ਗਿਆ ਤੇ ਸਵੇਰ ਜੋਗਾ ਫਿਰ ਆਟਾ ਨਹੀਂ ਬਚਣਾ। ਇਸ ਲਈ ਤਿੰਨਾਂ ਪੈਸਿਆਂ ਦਾ ਕਿੰਨਾ ਕੁ ਸ਼ੀਦਾ ਆ ਜਾਵੇਗਾ ? ਨਾਲੇ ਸੌਦਾ ਤੋਲਦਾ ਗਿਆ ਲਹਿਣਾ ਤੇ ਨਾਲੇ ਸੋਚਾਂ ਸੋਚਦਾ ਗਿਆ ਲਹਿਣਾ। ਔਰ ਜਿਸ ਵੇਲੇ ਤਿੰਨਾਂ ਪੈਸਿਆਂ ਦਾ ਸ਼ੀਦਾ ਹੋ ਗਿਆ ਪੂਰਾ ਤੇ ਲਹਿਣੇ ਨੇ ਚੰਗੇ ਭਰਵੇਂ ਤਿੰਨ ਬੁੱਕ ਆਟੇ ਦੇ ਪਾ ਦਿੱਤੇ ਭਾਈ ਸ਼ੀਹੇਂ ਦੇ ਆਟੇ ਵਿਚ ! ਔਰ ਭਾਈ ਸ਼ੀਹਾਂ ਵੇਖ ਕੇ ਕੰਬ ਗਿਆ, ਡੋਲ ਗਿਆ, ਔਰ ਹੱਥ ਜੋੜ ਕੇ ਪੁੱਛਿਆ, ਲਹਿਣਿਆ, ਆਹ ਜਿਹੜੇ ਤਿੰਨ ਬੁੱਕ ਆਟੇ ਦੇ ਮੇਰੇ ਆਟੇ ਵਿਚ ਮਿਲਾ ਦਿੱਤੇ ਈ, ਇਉਂ ਕਿਉਂ ? ਇਹ ਕੈਸੇ ? ਇਹ ਸੁਣ ਕੇ ਭਾਈ ਲਹਿਣੇ ਜੀ ਨੇ ਆਖਿਆ, ਭਾਈ ਸ਼ੀਹਾਂ ! ਤਿੰਨਾਂ ਪੈਸਿਆਂ ਨਾਲ ਤੇਰਾ ਹੁਣ ਦਾ ਡੰਗ ਤੇ ਸਵੇਰ ਦਾ ਡੰਗ ਪੂਰਾ ਨਹੀਂ ਹੋਣਾ, ਤੇ ਰਾਤ ਦਾ ਵੀ ਤੂੰ ਭੁੱਖਾ ਸੁੱਤਾ ਹੋਇਆ ਹੈਂ, ਸਵੇਰ ਦਾ ਵੀ ਤੂੰ ਭੁੱਖਾ ਸੁੱਤਾ ਹੋਇਆ ਹੈਂ। ਔਰ ਜੇ ਤੇਰੀ ਇਸਤਰੀ ਨੂੰ ਪੇਟ ਭਰਵੀਂ ਰੋਟੀ ਨਾ ਮਿਲੀ, ਔਰ ਤੇਰਾ ਕਾਕਾ ਵੀ ਭੁੱਖਾ ਹੀ ਰਿਹਾ। ਇਸ ਲਈ ਇਹ ਤਿੰਨ ਬੁੱਕ ਆਟੇ ਦੇ ਮੈਂ ਆਪਣੇ ਵੱਲੋਂ ਤੇਰੇ ਉਤੇ ਦਇਆ ਕਰਕੇ, ਤੇਰੇ ਉਤੇ ਤਰਸ ਕਰਕੇ ਆਪਣੇ ਵੱਲੋਂ ਪਾ ਦਿੱਤੇ ਨੇ ਤਿੰਨ ਬੁੱਕ। ਤੇ ਭਾਈ ਸ਼ੀਹਾਂ ਗੋਡਿਆਂ ਵਿਚ ਸਿਰ ਲੈ ਕੇ ਬੈਠ ਗਿਆ ਤੇ ਕਹਿਣ ਲੱਗਾ, ਭਾਈ ਲਹਿਣਿਆ ! ਮੇਰੇ ਭਾਗ ਸਵੱਲੇ, ਮੈਨੂੰ ਦਰਸ਼ਨ ਹੋ ਗਏ ਸ੍ਰੀ ਨਾਨਕ ਨਿਰੰਕਾਰੀ ਦੇ ਤੇ ਦਰਸ਼ਨ ਵੀ ਰੱਜ ਕੇ ਹੋਏ। ਮੈਂ ਚਰਨ ਪਰਸੇ, ਨਾਨਕ ਨਿਰੰਕਾਰੀ ਮੇਰੇ ਤੇ ਰੀਝ ਪਿਆ ਤੇ ਮੇਰੀ 'ਸ਼ਰਧਾ ਦੀ ਝੋਲੀ' ਵਿਚ ਸਿੱਖੀ ਦਾ ਹੀਰਾ ਪਾ ਦਿੱਤਾ। ਮੈਨੂੰ ਆਪਣਾ ਸਿੱਖ ਬਣਾ ਲਿਆ, ਆਪਣੀ ਚਰਨੀਂ ਲਾ ਲਿਆ। ਫਿਰ ਚਰਨੀਂ ਲਾ ਕੇ ਨਾਲ ਮੈਨੂੰ ਅੱਖਰ ਕਹਿ ਗਿਆ ਸੀ :

"ਭਾਈ ਸ਼ੀਹਾਂ ! ਕਮਾਈ ਕਰੀਂ, ਪਰ ਆਪਣਾ ਸਿਦਕ ਨਾ ਡੋਲਣ ਦੇਈਂ, ਸਬਰੋਂ ਲਾਂਭੇ ਨਾ ਜਾਈਂ ਤੇ ਕਮਾਈ ਕਰਦਿਆਂ-ਕਰਦਿਆਂ ਵੇਲਾ ਆਵੇਗਾ ਕਿ ਤੇਰੇ ਚਾਰੇ ਦਵਾਰ ਭਰ ਜਾਣਗੇ। ਔਰ ਇਹ ਉਦੋਂ ਹੀ ਭਰਨਗੇ ਜੇ ਤੇਰਾ ਸਿੱਖੀ ਸਿਦਕ ਨਾ ਡੋਲੇਗਾ।" ਇਹ ਨਾਨਕ-ਨਿਰੰਕਾਰੀ ਦੇ ਬਚਨ ਸਨ ਭਾਈ ਸ਼ੀਹਾਂ ਵਾਸਤੇ ਜੋ ਕਿ ਭਾਈ ਲਹਿਣੇ ਨੇ ਆਖੇ ਸੀ। ਕਿਉਂਕਿ ਇਕ ਭਾਈ ਲਹਿਣਾ ਜੀ ਹੀ ਸਨ ਜਿਨ੍ਹਾਂ ਨੇ ਨਾਨਕ-ਨਿਰੰਕਾਰੀ ਨੂੰ ਪਹਿਚਾਣਿਆ ਸੀ ਤੇ ਸਮਝਿਆ ਸੀ।

ਸੋ ਸਾਧ-ਸੰਗਤਿ ਜੀ ! ਜ਼ਿੰਦਗੀ ਵਿਚ ਤੁਸੀਂ ਵੀ ਆਪਣਾ ਕਦੇ ਸਿਦਕ ਨਾ ਡੋਲਣ ਦੇਣਾ। ਕਿਉਂਕਿ ਜਿਸ ਇਨਸਾਨ ਦਾ ਸਿਦਕ ਡੋਲ ਗਿਆ। ਗੁਰੂ ਉਸ ਤੋਂ ਦੂਰ ਹੋ ਗਿਆ। ਕਿਉਂਕਿ ਗੁਰੂ ਉਹਨਾਂ ਦੇ ਨਾਲ ਹੀ ਹੈ ਜਿਨ੍ਹਾਂ ਆਪਣਾ 'ਸਿਦਕ' ਕਦੇ ਡੋਲਣ ਨਾ ਦਿੱਤਾ। ਔਰ ਜੇ ਸਾਡਾ ਸਿਦਕ, ਹੌਸਲਾ, ਨਾਮ

ਜਪਣਾ, ਵਾਹਿਗੁਰੂ ਦਾ ਦਰ ਨਾ ਛੱਡਣਾ, ਇਹ ਸਭ ਕੁਝ ਬਰਕਰਾਰ ਰਹੇਗਾ ਤਾਂ ਗੁਰੂ ਹਮੇਸ਼ਾ ਸਾਡੇ ਅੰਗ-ਸੰਗ ਰਹੇਗਾ। ਸਾਨੂੰ ਕਦੇ ਵੀ ਕਿਸੇ ਚੀਜ਼ ਦੀ ਕਮੀ ਨਹੀਂ ਆਉਣ ਦੇਵੇਗਾ। ਜਿਵੇਂ ਉਸ ਨੇ ਭਾਈ ਸ਼ੀਹਾਂ ਨੂੰ ਕਮੀ ਨਹੀਂ ਆਉਣ ਦਿੱਤੀ, ਉਸੇ ਤਰ੍ਹਾਂ ਸਾਨੂੰ ਵੀ ਕਮੀ ਨਹੀਂ ਆਉਣ ਦੇਵੇਗਾ। ਲੇਕਿਨ ਇਹ ਸਭ ਕੁਝ ਤਾਂ ਹੀ ਹੋ ਸਕਦਾ ਹੈ ਜੇ ਸਾਡਾ ਸਿਦਕ ਨਾ ਡੋਲੇ। ਸੋ ਗੁਰਮੁਖੋ, ਜ਼ਿੰਦਗੀ ਵਿਚ ਭਾਵੇਂ ਜਿੰਨੀਆਂ-ਮਰਜ਼ੀ ਔਕੜਾਂ ਆ ਜਾਣ, ਆਪਣਾ ਗੁਰੂ ਨਾ ਛੱਡਣਾ ਤੇ ਨਾ ਹੀ ਆਪਣਾ ਹੌਂਸਲਾ ਛੱਡਣਾ। ਕਿਉਂਕਿ ਗੁਰੂ ਤਾਂ ਇਨਸਾਨਾਂ ਦੀ ਪ੍ਰੀਖਿਆ ਲੈਂਦਾ ਹੈ ਕਿ ਮੇਰੇ ਸਿੱਖਾਂ ਦਾ ਕਿਤੇ ਸਿਦਕ ਡੋਲ ਤੇ ਨਹੀਂ ਗਿਆ। ਔਰ ਜੋ ਇਸ ਪ੍ਰੀਖਿਆ ਨੂੰ ਪਾਰ ਕਰ ਲੈਂਦੇ ਹਨ, ਉਹ ਆਪਣੇ ਗੁਰੂ ਨੂੰ ਹਮੇਸ਼ਾ ਲਈ ਪਾ ਲੈਂਦੇ ਹਨ।

✡